ਪ੪

ਰਾਇਕੋਟ ਸਾਕਾ ਦੇ

ਨਾਮਧਾਰੀ ਸ਼ਹੀਦ

# ਗਿਆਨੀ ਰਤਨ ਸਿੰਘ ਜੀ

ਲੇਖਕ :
ਪ੍ਰੀਤਮ ਸਿੰਘ ਕਵੀ

ਨਾਮਧਾਰੀ ਵਿਦਿਅਕ ਜੱਥਾ ਲੁਧਿਆਣਾ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal.singh.shana

ਰਾਇਕੋਟ ਸਾਕਾ ਦੇ

ਨਾਮਧਾਰੀ ਸ਼ਹੀਦ

# ਗਿਆਨੀ ਰਤਨ ਸਿੰਘ ਜੀ


ਲੇਖਕ :

ਪ੍ਰੀਤਮ ਸਿੰਘ ਕਵੀ



ਨਾਮਧਾਰੀ ਵਿਦਿਅਕ ਜੱਥਾ ਲੁਧਿਆਣਾ



# ਮੁੱਢਲੇ ਸ਼ਬਦ

ਸ੍ਰੀ ਪ੍ਰੀਤਮ ਸਿੰਘ ਕਵੀ

ਸੰਸਾਰ ਦੇ ਤਾਰਨਹਾਰ ਸ੍ਰੀ ਸਤਿਗੁਰੂ ਜ਼ਗਜੀਤ ਸਿੰਘ ਜੀ ਦੀ ਕ੍ਰਿਤਗਤਾ ਦਾ ਸੁਕਰਗੁਜ਼ਾਰ ਹੋਣ ਲਈ ਸਰੀਰ ਦੀ ਰੋਮਾਵਲੀ ਕੋਟੀ-ਕੋਟੀ ਜਿਹਬਾ ਨਾਲ ਗੁਨਾਣਵਾਦ ਗਾਉਂਦੀ ਹੈ, ਜਿਨ੍ਹਾਂ ਦੀ ਪ੍ਰੇਰਣਾ ਅਤੇ ਆਧਾਰ ਸਮੁੱਚੀ ਰਚਨਾ ਦਾ ਕਾਰਨ ਹਨ ਅਤੇ ਉਹਨਾਂ ਦੇ ਸਕੱਤਰ ਸੰਤ ਤਰਸੇਮ ਸਿੰਘ ਜੀ ਦਾ ਵੀ ਧੰਨਵਾਦ ਹੈ, ਜਿਨ੍ਹਾਂ ਇਸ ਪੁਸਤਕ ਦੇ ਪ੍ਰਕਾਸ਼ਨ ਲਈ ਲੇਖਕ ਤੇ ਪ੍ਰਕਾਸ਼ਕ ਦੋਹਾਂ ਨੂੰ ਤਿਆਰ ਕੀਤਾ।

ਕੀ ਕਹਿਣਾ ਹੈ ਲੁਧਿਆਣੇ ਦੇ ਨਾਮਧਾਰੀ ਵਿਦਿਅਕ ਜਥੇ ਦਾ. ਜਿਹਦੇ ਸਮੁਚੇ ਮੈਂਬਰ ਹੀ ਸੇਵਾ ਵ੍ਰਤੀ ਹਨ ਤੇ ਜਿਹੜੇ 'ਹਰਿ ਪ੍ਰੀਤਮ ਦੀ ਬਾਤ' ਸੁਨਣ ਵਾਸਤੇ ਵੱਧ ਤੋਂ ਵੱਧ ਚਾਉ ਤੇ ਉਮਾਹ ਰਖਦੇ ਹਨ। ਨਾਮਧਾਰੀ ਵਿਦਿਅਕ ਜਥਾ ਲੁਧਿਆਣਾ ਆਪਣੇ ਆਗੂਆਂ ਸਰਬ ਸੰਤ ਸੁਰਿੰਦਰ ਸਿੰਘ, ਦਲੀਪ ਸਿੰਘ, ਅਜੀਤ ਸਿੰਘ, ਜਸਬੀਰ ਸਿੰਘ, ਹਰਭਜਨ ਸਿੰਘ, ਹਰਚੰਦ ਸਿੰਘ ਅਤੇ ਦਰਸ਼ਨ ਸਿੰਘ ਆਦਿ ਨਾਲ ਮਿਲ ਕੇ ਨਾਮਧਾਰੀ ਸਮਾਜ ਦੀ ਉੱਨਤੀ, ਸ਼ੋਭਾ ਅਤੇ ਸਤਿਕਾਰ ਲਈ ਆਪਣੇ ਖੇਤਰ ਵਿਚ ਕਾਰਜ ਕਰਦਾ ਰਹਿੰਦਾ ਹੈ।

ਇਹ ਹਰ ਸਾਲ ਰਾਇਕੋਟ (ਜ਼ਿਲਾ ਲੁਧਿਆਣਾ) ਦੇ ਸ਼ਹੀਦਾਂ ਦੀ ਯਾਦ ਮਨਾਂਦਾ ਹੈ ਅਤੇ ਸ਼ਹੀਦ ਗਿਆਨੀ ਸਿੰਘ ਰਤਨ ਸਿੰਘ ਦੀ ਸਿਮ੍ਰਤੀ ਵਿਚ ਵੀ ਸਾਲਾਨਾ ਸ਼ਾਨਦਾਰ ਇਕੱਠ ਕਰਦਾ ਹੈ। ਹਰ ਹਫ਼ਤੇ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਧੀਨ ਸਮੂਹਕ ਸੇਵਾ ਵੀ ਸੌਕ ਨਾਲ ਨਜਿਠਦਾ ਹੈ।

ਇਕ ਤਰ੍ਹਾਂ ਦਾ ਇਹ ਸਾਰੇ ਹੀ ਦੇਸ਼ ਦੇ ਜਵਾਨਾਂ ਲਈ ਮਾਰਗ ਪ੍ਰਸ਼ਸਿਤ ਕਰਦਾ ਹੈ।

ਸਾਹਿਤਕ ਪਖੋਂ ਵੀ ਇਸ ਦਾ ਇਹ ਯੋਗਦਾਨ ਹੈ ਕਿ "ਨਿਰੀਖਿਅਕ" ਛੇ-ਮਾਸਕ ਉਤਮ ਵਿਚਾਰਾਂ ਦੀ ਪ੍ਰਤੀਨਿਧਤਾ ਨੂੰ ਪ੍ਰਣਾਇਆ ਦਰਸ਼ਨ ਦਿੰਦਾ ਹੈ।

ਗਿਆਨੀ ਰਤਨ ਸਿੰਘ ਬਾਰੇ ਇਸ਼ ਪੁਸਤਕਾ ਨੂੰ ਪ੍ਰਕਾਸ਼ਤ ਕਰਨ ਦਾ ਉਤਸ਼ਾਹ ਇਹਨਾਂ ਜਵਾਨਾਂ ਦਾ ਸਲਾਹੁਣ ਯੋਗ, ਜਿਸ ਕਾਰਨ ਆਮ ਜਨਤਾ ਨੂੰ ਆਪਣੇ ਇਕ ਬਹਾਦਰ ਯੋਧੇ ਦਾ ਗਿਆਨ ਹੋ ਸਕੇਗਾ। ਗਿਆਨੀ ਰਤਨ ਸਿੰਘ ਦੇਸ਼ ਦੀ ਸੁਤੰਤਰਤਾ ਦੇ ਅਗਾਂਹਵਧੂਆਂ ਵਿਚੋਂ ਇਕ ਸੀ ਅਤੇ ਇਸ ਦੇ ਅੰਦਰ ਭਾਰਤ ਸੁਤੰਤਰਤਾ ਦੇ ਪਹਿਲੇ ਅਲਮਬਰਦਾਰ ਸਤਿਗੁਰੂ ਰਾਮ ਸਿੰਘ ਜੀ ਦੇ ਵਿਚਾਰਾਂ ਦਾ ਪਰਵਾਹ ਵਹਿੰਦਾ ਸੀ।

ਮੇਰਾ ਲਿਖਣ-ਉਦਮ ਜੇ ਕਿਸੇ ਅੰਦਰ ਚੰਗੇਰੀ ਪ੍ਰੇਰਣਾ ਜਗਾ ਸਕੇ ਤਾਂ ਮੇਰੀ ਮਿਹਨਤ ਸਫ਼ਲ।

**ਪ੍ਰੀਤਮ ਸਿੰਘ ਕਵੀ**

ਨਵੀਂ ਦਿੱਲੀ

੨੩-੧੦-੧੯੮੩

# ਕੁਝ ਹੋਰ ਸ਼ਬਦ

ਕੌਮਾਂ ਜਿਊਂਦੀਆਂ ਹੀ ਉਹ ਰਹਿੰਦੀਆਂ ਹਨ ਜਿਨ੍ਹਾਂ ਦਾ ਕੋਈ ਇਤਿਹਾਸ ਹੁੰਦਾ ਹੈ ਅਤੇ ਇਤਿਹਾਸ ਬਣਦਾ ਹੀ ਤਾਂ ਹੈ ਜੇ ਕਰ ਕੌਮ ਦੇ ਲਈ ਇਸ ਦੇ ਪੈਰੋਕਾਰਾਂ ਨੇ ਆਪਣੇ ਮੁਖੀ ਦੀ ਅਗਵਾਈ ਵਿਚ ਕੁਰਬਾਨੀਆਂ ਦਿਤੀਆਂ ਹੋਣ। "ਕੂਕਾ ਲਹਿਰ" ਦੇ ਬਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਦੀ ਧਰਤੀ ਤੇ ਪੂਰੇ ੨੨ ਵਰ੍ਹੇ ਤਪ ਕਰਕੇ ੧੩ ਅਪ੍ਰੈਲ ੧੮੫੭ ਦੀ ਵਿਸਾਖੀ ਨੂੰ ਗੁਰ ਗੋਬਿੰਦ ਸਿੰਘ ਜੀ ਦੀ ਸਾਜੀ ਹੋਈ ਸਿੱਖੀ ਜੋ ਕਿ ਐਸ਼-ਇਸ਼ਰਤ ਵਿਚ ਪੈ ਕੇ ਮੁਰਝਾ ਚੁਕੀ ਸੀ, ਮੁੜ ਖੰਡੇ ਦਾ ਅੰਮ੍ਰਿਤ ਛਕਾ ਕੇ ਇਕ ਐਸੀ ਰੂਹ ਭਰ ਦਿਤੀ ਕਿ ਦੇਸ਼ ਦੀ ਆਜ਼ਾਦੀ ਪ੍ਰਾਪਤ ਕਰਨ ਲਈ ਜਿਥੇ ਬਦੇਸ਼ੀ ਹਕੂਮਤ ਨਾਲ ਨਾ-ਮਿਲਵਰਤ ਲਹਿਰ ਚਲਾ ਕੇ ਭਾਰਤ ਵਾਸੀਆਂ ਨੂੰ ਝੰਜੋੜਿਆ ਉਥੇ ਅਨੇਕਾਂ ਸਿੰਘਾਂ ਸੂਰਮਿਆਂ ਨੇ ਤੋਪਾਂ ਅਗੇ ਖੜ ਕੇ, ਫਾਂਸੀਆਂ ਤੇ ਲਟਕ ਕੇ, ਕਾਲੇ ਪਾਣੀਆਂ ਦੀਆਂ ਸਜ਼ਾਵਾਂ ਝੇਲ ਕੇ ਤੇ ਜੇਲ੍ਹਾਂ ਦੇ ਤਸੀਹੇ ਝਲ ਕੇ ਸ਼ਹੀਦੀਆਂ ਦਿੱਤੀਆਂ। ਇਨ੍ਹਾਂ ਸ਼ਹੀਦਾਂ ਵਿਚੋਂ ਹੀ ਇਹ ਦੋ ਸ਼ਹੀਦ ਸੂਬਾ ਗਿਆਨੀ ਸਿੰਘ ਜੀ ਤੇ ਸੰਤ ਰਤਨ ਸਿੰਘ ਜੀ ਹੋਏ ਹਨ, ਜੋ ਕਿ ਨਿਰਦੋਸ਼ ਹੀ ਅੰਗਰੇਜ਼ ਹਕੂਮਤ ਨੇ ਲੋਕਾਂ ਵਿਚ ਦਹਿਸ਼ਤ ਪੈਦਾ ਕਰਨ ਲਈ ਸੈਂਟਰਲ ਜੇਲ੍ਹ ਲੁਧਿਆਣਾ ਦੇ ਬਾਹਰ ਇਕ ਬੋਹੜ ਦੇ ਨਾਲ ੨੬ ਨਵੰਬਰ ੧੮੭੧ ਨੂੰ ਫਾਂਸੀਆਂ ਤੇ ਲਟਕਾ ਦਿਤਾ। ਅਜ ਉਹ ਅਮਰ ਹਨ।

ਸੰਤ ਪ੍ਰੀਤਮ ਸਿੰਘ ਜੀ ਕਵੀ ਜੋ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨਿੰਨ ਪਿਆਰੇ ਸੇਵਕ ਹਨ ਅਤੇ ਜਿਨ੍ਹਾਂ ਨੂੰ ਹਰ ਸਮੇਂ ਇਤਿਹਾਸ ਨੂੰ ਫ਼ੋਟੋਆਂ ਰਾਹੀਂ ਤੇ ਲਿਖਤਾਂ ਰਾਹੀਂ ਸਾਂਭਣ ਦਾ ਫ਼ਿਕਰ ਰਹਿੰਦਾ ਹੈ, ਨੇ ਇਨ੍ਹਾਂ ਸ਼ਹੀਦ ਸਿੰਘਾਂ ਦੇ ਜੀਵਨ ਨੂੰ ਬੜੇ ਹੀ ਖੋਜ ਭਰਪੂਰ ਸ਼ਬਦਾਂ ਰਾਹੀਂ ਵਰਨਣ ਕੀਤਾ ਹੈ।

ਸਚਮੁਚ ਇਹ ਪੁਸਤਕ ਨਾਮਧਾਰੀ ਇਤਿਹਾਸ ਨੂੰ ਇਕ ਵੱਡਮੁਲੀ ਦੇਣ ਹੈ। ਸ਼ਾਲਾ ! ਇਹ ਕਲਮ ਇਸੇ ਤਰ੍ਹਾਂ ਦਾ ਇਤਿਹਾਸ ਸਿਰਜਦੀ ਰਹੇ, ਕਦੇ ਨਾ ਰੁਕੇ।

ਨਾਮਧਾਰੀ ਵਿਦਿਅਕ ਜੱਥਾ ਲੁਧਿਆਣਾ ਇਸ ਪੁਸਤਕ ਨੂੰ ਪ੍ਰਕਾਸ਼ਤ ਕਰਕੇ ਇਕ ਖੁਸ਼ੀ ਮਹਿਸੂਸ ਕਰ ਰਿਹਾ ਹੈ। ਸ੍ਰੀ ਸਤਿਗੁਰੂ ਜੀ ਇਨ੍ਹਾਂ ਨਾਮਧਾਰੀ ਨੌਜੁਆਨਾਂ ਤੇ ਸਦਾ ਹੀ ਕ੍ਰਿਪਾ ਦ੍ਰਿਸ਼ਟੀ ਰਖਣ ਤਾਂ ਜੁ ਪੰਥ ਦੀ ਹਰ ਯੋਗ ਸੇਵਾ ਕਰਦੇ ਰਿਹਾ ਕਰਨ।

ਦਾਸ—

**ਦਲੀਪ ਸਿੰਘ ਨਾਮਧਾਰੀ**

ਪ੍ਰਧਾਨ

ਸ: ਹਿ: ਨਾ: ਵਿ: ਜੱਥਾ (ਰਜਿ:)

ਈ–੨੫, ਫੋਕਲ ਪੁਆਇੰਟ
ਲੁਧਿਆਣਾ
ਫੋਨ : ੩੩੬੦੫

## ਰਾਇਕੋਟ ਸਾਕਾ ਦੇ

## *ਨਾਮਧਾਰੀ ਸ਼ਹੀਦ*

# ਗਿਆਨੀ ਰਤਨ ਸਿੰਘ ਮੰਡੀ

੨੬ ਨਵੰਬਰ ੧੮੭੧, ਬਰਤਾਨਵੀ ਸਰਕਾਰ ਦਾ ਤਸੱਲਤ, ਪੰਜਾਬ ਦਾ ਪ੍ਰਸਿੱਧ ਸ਼ਹਿਰ ਲੁਧਿਆਣਾ ਜੇਲ੍ਹ ਦੀ ਦੀਵਾਰ ਤੋਂ ਬਾਹਰਵਾਰ। ਫਾਹੇ ਦੇਣ ਵਾਲੀ ਚਰਖੜੀ ਤੋਂ ਪਲਮਦਾ ਰੇਸ਼ਮੀ ਰੱਸਾ। ਫਾਹੇ ਲਈ ਤਿਆਰ ਦੋ ਕੂਕੇ ਸਿੰਘ। ਦਗ਼ਦੇ ਚਿਹਰੇ। ਖਿੜੇ ਖਿੜੇ ਮਸਤਕ। ਇਸ਼ਨਾਨ ਕਰਕੇ ਚਿੱਟੀਆਂ ਪੁਸ਼ਾਕਾਂ ਪਹਿਨੀਆਂ ਹਨ। ਜਪੁ ਜਾਪ ਦੇ ਪਾਠ ਸਮਾਪਤ ਹੋ ਚੁਕੇ ਹਨ। ਸੈਂਕੜੇ ਲੋਕ ਬਾਗ਼ੀ ਕੂਕਿਆਂ ਨੂੰ ਫਾਹੇ ਲਗਦਾ ਦੇਖਣ ਆਏ ਤੇ ਲਿਆਂਦੇ ਗਏ ਹਨ। ਕੋਈ ਉਦਾਸ। ਕੋਈ ਨਿਰਾਸ। ਕੋਈ ਖ਼ੌਫ਼ ਜ਼ੁਦਹ। ਕੋਈ ਕੋਈ ਤਮਾਸ਼ ਬੀਨ। ਜੇਲ੍ਹ ਕਰਮਚਾਰੀ। ਚੂਹੜਾ। ਜੇਲ੍ਹ ਸੁਪਰਡੰਟ ਅੰਗਰੇਜ਼ ਸਿੰਘਾਂ ਵੱਲ ਪਿੱਠ ਕੀਤੀ ਖਲੋਤਾ। ਫਾਹੇ ਲਗਣ ਲਈ ਤਿਆਰ ਹਨ ਦੋਵੇਂ ਰਤਨ ਸਿੰਘ। ਇਕ ਪਿੰਡ ਨਾਈ ਵਾਲੇ (ਜ਼ਿਲਾ ਬਰਨਾਲਾ, ਉਸ ਸਮੇਂ) ਦਾ ੨੫ ਸਾਲਾ ਜੁਆਨ, ਦੂਜਾ ਰਿਆਸਤ ਪਟਿਆਲਾ ਦੇ ਪਿੰਡ ਮੰਡੀ ਦਾ ੩੫ ਸਾਲਾ ਗੱਭਰੂ ਗਿਆਨਾ ਸਿੰਘ ਸੂਬਾ।

ਸਵੇਰ ਵੇਲਾ। ਸੂਰਜ ਆਪਣੇ ਤੇਜ ਦਾ ਨਿੱਘ ਅਜੇ ਨਹੀਂ ਦੇ ਸਕਿਆ। ਦਰਸ਼ਕਾਂ ਨੂੰ ਮੌਸਮ ਦੀ ਠੰਢ ਤੇ ਵਿਦੇਸ਼ੀ ਹਕੂਮਤ ਦਾ ਡਰ ਠੁਰ-ਠੁਰ ਕਰਨ ਤੇ ਮਜਬੂਰ ਕਰ ਰਹੇ ਹਨ। ਇਕ ਦਮ ਸੱਨਾਟਾ ਜਿਵੇਂ ਕਚਹਿਰੀ ਲਗੀ ਹੋਵੇ। ਡਰਾਉਣੀ ਚੁੱਪ ਨੂੰ ਗਿਆਨਾ ਸਿੰਘ ਮੰਡੀ ਵਾਲੇ ਦੇ ਲਲਕਾਰਵੇਂ ਸ਼ਬਦ ਤੋੜਦੇ ਹਨ। ਫਾਹੇ ਤਖਤੇ ਤੇ ਸਿੰਘ ਨੇ ਚਰਨ ਧਰੇ ਤਾਂ ਪਿੱਠ ਕੀਤੀ ਖਲੋ ਗੋਰੇ ਤੇ ਕੜਕਿਆ :

"ਬਿੱਲਿਆ ! ਮੂੰਹ ਤਾਂ ਸਾਹਮਣੇ ਰਖ ਜਵਾਈ ਵੰਨੇ। ਪਿੱਠ ਕਿਉਂ ਕੀਤੀ ਹੈ। ਦਸ ਮਹੀਨੇ ਕਿਸੇ ਜੱਟੀ ਦੀ ਕੁੱਖ ਵਿਚ ਕੱਟ ਕੇ ਫੇਰ ਆਇਆ ਜਾਣ ਜਮਾਈ

ਨੂੰ । ਜੁਆਨ ਹੋ ਕੇ ਬਦਲੇ ਲਵਾਂਗਾ । ਸੁਣ ਓਇ ਬਿੱਲਿਆ ! ਤੇਰੀ ਮੱਤ ਮਾੜੀ ਦੇਖੀ ਹੈ । ਤੁਹਾਡੀ ਅਦਾਲਤ ਨਹੀਂ ਹੈ , ਬੇਅਦਾਲਤੀ ਹੋਣੇ ਲੱਗੀ ਹੈ ।"

ਇਕ ਮਿੰਟ ਰੁਕ ਕੇ ਫੇਰ ਸਿੰਘ ਗਰਜਿਆ :

"ਮੈਨੂੰ ਮਾਰ ਕੇ ਕੋਈ ਅਗੇ ਬੰਦ ਤਾਂ ਨਹੀਂ ਹੋਇ ਜਾਣੇ ਹੈ । ਜਿਨ੍ਹਾਂ ਨੇ ਤੁਹਾਨੂੰ ਮਾਰਨਾ ਹੈ ਸੋ ਰਾਮਦਾਸ ਪੁਰੇ ਮੇਂ ਬੈਠਾ ਹੈ । ਪਾਛੇ ਤੁਹਾਡਾ ਨਾਸ ਕਰਸੀ । ਇਹ ਤਾਂ ਅਜੇ ਮੁੰਡਿਆਂ ਦੀ ਖੇਡ ਹੋਈ ਹੈ । ਸ਼ੇਸ਼ਨਾਗ ਤਾਂ ਬੈਠਾ ਹੈ । ਜੇ ਇਕ ਦੋ ਸਰਪ ਮਾਰ ਦੀਏ ਤਾਂ ਕੀ ਹੂਆ । ਤੁਹਾਡਾ ਕਾਲ ਤੁਹਾਡੇ ਸਿਰ ਉਤੇ ਬੈਠਾ ਹੈ । ਅਸੀਂ ਵੀ ਕਿਧਰੇ ਨਹੀਂ ਜਾਣਾ ਹੈ । ਦਸ ਮਹੀਨੇ ਕਿਸੇ ਜੱਟੀ ਦੀ ਕੁਖ ਵਿਚ ਕਟ ਕੇ ਆਵਾਂਗਾ । ਕੋਈ ਮਾਉਂ ਜਣੇਗੀ । ਨਵੇਂ ਚੋਲੇ ਪਾਇ ਕੇ, ਜੁਆਨ ਹੋਇ ਕੇ ਫੇਰ ਸ੍ਰੀ ਸਾਹਿਬ ਫੜਾਂਗੇ । ਤੁਸਾਂ ਦਾ ਜਵਾਈ ਬਣ ਕੇ ਤੁਸਾਂ ਦੇ ਤਹਿਤ ਨੂੰ ਉਠਾਵਾਂਗੇ । ਤੁਸਾਂ ਦੇ ਸਾਥ ਲੜਾਈ ਕਰਾਂਗੇ ।"

ਅੰਗਰੇਜ਼ ਹਾਕਮਾਂ ਨੇ ਤਾਂ ਸਿੰਘਾਂ ਨੂੰ ਪਬਲਿਕ ਵਿਚ ਫਾਹੇ ਲਾ ਕੇ ਲੋੜੀਂਦੀ ਦਹਿਸ਼ਤ ਪੈਦਾ ਕਰਨੀ ਸੀ । ਪਰ ਗਿਆਨਾ ਸਿੰਘ ਤਾਂ ਨਿਘਰਦੇ ਜਾਂਦੇ ਲੋਕਾਂ ਨੂੰ ਸ਼ਕਤੀ ਬਖ਼ਸ਼ ਰਿਹਾ ਸੀ । ਉਸ ਨੇ ਮੁੜ ਲਲਕਾਰਿਆ, ਅੱਜ ਉਹਦੀ ਜ਼ਬਾਨ ਕੋਈ ਪਾਬੰਦੀ ਪਰਵਾਨ ਨਹੀਂ ਸੀ ਕਰ ਰਹੀ :

"ਜਿਸ ਦਿਨ ਤੁਹਾਡੇ ਜੁਆਈ ਸ੍ਰੀ ਸਾਹਿਬ ਫੜਨ ਵਾਲੇ ਹੋਏ ਉਸੀ ਦਿਨ ਬੁਤੜਖਾਨੇ ਹਟਾਵਾਂਗੇ । ਗਊ ਦੇ ਗਲ ਪਰ ਛੁਰੀ ਨ ਫਿਰੇਗੀ । ਏਸ ਦੇਸੋਂ ਤੁਹਾਨੂੰ ਕੱਢਾਂਗੇ । ਅੱਜ ਤੁਸੀਂ ਕਰ ਲਵੋ । ਜਦ ਸਾਡੀ ਵਾਰੀ ਆਵੇਗੀ ਤਾਂ ਅਸੀਂ ਭੀ ਜਿਵੇਂ ਹੋਵੇਗੀ ਤਿਵੇਂ ਕਰਾਂਗੇ ।"

"ਹਿੰਦੂਆਂ ਨੂੰ ਬੋਲਾ ਕੀਤਾ ਰਾਮ ਰਾਮ ਦਾ ਜਾਪ ਕਰੋ । ਮੁਸਲਮਾਨਾਂ ਨੂੰ ਕਹਿਆ ਤੁਸੀਂ ਖੁਦਾਇ ਖੁਦਾਇ ਜਪੋ । (ਫਿਰ ਰੰਗ ਵਿਚ ਆ ਕੇ ਪੜ੍ਹਿਆ)

ਸਾਈਂ ਨਾਲ ਤਿਨ੍ਹਾਂ ਦਾ ਦਾਅਵਾ,
ਜਿਨ੍ਹਾਂ ਸਿਰ ਸਾਈਂ ਨੂੰ ਦਿੱਤਾ ।
ਹੋਰੀ ਵਲੋਂ ਚਿਤ ਚਾਇ ਜਿਨ੍ਹਾਂ,
ਇਕ ਸਾਕ ਸਾਈਂ ਨਾਲ ਕਿੱਤਾ ।

ਜੈਸੀ ਲਾਵਨ ਤੋੜ ਨਿਭਾਵਨ,
ਕਦੇ ਨ ਮੋੜਨ ਚਿੱਤਾ।
ਬਿਨ ਸਿਰ ਦਿੱਤਿਆਂ ਸ਼ਹੁ ਨਹੀਂ ਮਿਲਦਾ,
ਲੱਖਾਂ ਜੇਹੀ ਗੱਲ ਇੱਕਾ।

ਗਿਆਨਾ ਸਿੰਘ ਸੂਬੇ ਨੇ ਬੋਲਾ ਕੀਤਾ: ਸਾਨੂੰ ਚੂਹੜਾ ਹੱਥ ਨਾ ਲਾਵੇ। ਆਪੇ ਈ ਫਾਂਸੀਆਂ ਗਲ ਪਾਇ ਲੈਂਦੇ ਹਾਂ। ਫਰੰਗੀ ਨੇ ਚੂਹੜਾ ਬੰਦ ਕਰ ਦਿਤਾ। ਬਡੇ ਹੌਸਲੇ ਵਾਲੇ ਨੇ। ਆਪ ਫਾਂਸੀ ਗਲ ਪਾਈ ਦੋਹਾਂ ਨੇ ਸਤਿ ਸ੍ਰੀ ਅਕਾਲ ਬੁਲਾਈ ਅਰਦਾਸਾ ਕਰਕੇ। ਪਟੜਾ ਪੈਰਾਂ ਹੇਠੋਂ ਖਿਚ ਲਿਆ ਤਾਂ ਅੰਤ ਕਾ ਝੂਟਾ ਆਇਆ। ਪ੍ਰਾਣ ਜੁਦਾ ਹੋਏ।"*

ਜਿਸ ਮਰਨੈ ਤੇ ਜਗ ਡਰੈ
ਮੇਰੇ ਮਨਿ ਆਨੰਦ।
ਮਰਨੇ ਹੀ ਤੇ ਪਾਈਐ
ਪੂਰਨ ਪਰਮਾ ਨੰਦ।

[ਆਦਿ ਗ੍ਰੰਥ]

ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ।

ਸਿੰਘਾਂ ਦੀ ਇਹ ਅਵਸਥਾ ਐਵੇਂ ਨਹੀਂ ਸੀ ਪੈਦਾ ਹੋ ਗਈ। ਇਸ ਦੇ ਪਿਛੇ ਗੁਰੂ ਰਾਮ ਸਿੰਘ ਜੀ ਦੀ ਉਸ ਸਿਖਿਆ-ਦੀਖਿਆ ਦਾ ਪ੍ਰਭਾਵ ਸੀ, ਉਹਨਾਂ ਵਿਚਾਰਾਂ ਦੀ ਸ਼ਕਤੀ ਸੀ ਜਿਨ੍ਹਾਂ ਨੂੰ ੧੮੫੭ ਤੋਂ ਪਿਛੋਂ ਵਡੇ ਪੈਮਾਨੇ ਤੇ ਪਰਚਾਰਿਆ ਪਰਸਾਰਿਆ ਗਿਆ ਸੀ। ਖਾਲਸਾ ਰਾਜ ਦੀ ਮੁੜ ਪ੍ਰਾਪਤੀ ਤੇ ਸਥਾਪਤੀ ਉਹ ਉੱਚਾ ਨਿਸ਼ਾਨਾ ਸੀ ਬਾਰ੍ਹਵੀਂ ਪਾਤਸ਼ਾਹੀ ਦਾ ਜਿਸ ਦੇ ਵਾਸਤੇ ਆਪ ਨੇ ਫ਼ੌਜੀ ਨੌਕਰੀ ਤਰਕ ਕਰਕੇ ਨਵੇਂ ਸਿਰਿਉਂ ਦਸ਼ਮੇਸ਼ ਜੀ ਦੀ ਸਿੱਖੀ ਨੂੰ ਝਾੜਿਆ ਪੂੰਝਿਆ ਤੇ ਮੂੰਹ-ਮੱਥਾ ਸਵਾਰ ਕੇ ਫਿਰ ਦੇਸ਼ ਸੌਂਹੇਂ ਉੱਚੇ-ਸੁੱਚੇ ਜੀਵਨਾਂ ਵਾਲੇ ਲੋਕ ਪੇਸ਼ ਕੀਤੇ।

---

*'ਸਤਿਗੁਰੂ ਬਿਲਾਸ' (ਅਣ-ਛਪਿਆ) ਭਾਈ ਸੰਤੋਖ ਸਿੰਘ, ਪੰਨਾ ੩੮੮-੮੯

ਖਾਲਸਾ ਰਾਜ ਦੇ ਨਿਘਾਰ ਦੇ ਕਾਰਨਾਂ ਤੇ ਵਿਚਾਰ ਕਰਨਾ ਸਾਡਾ ਮਨੋਰਥ ਨਹੀਂ ਪਰ ਇਹ ਮੁਖੀ ਖਾਲਸਿਆਂ ਦੀ ਆਚਰਣ ਹੀਨਤਾ ਹੀ ਸੀ ਜਿਸਦੀ ਵਰਤੋਂ ਕਰਕੇ ਸਮੁੰਦਰ ਪਾਰੋਂ ਆਏ ਚਾਲਾਕ ਵਿਦੇਸ਼ੀਆਂ ਨੇ ਉਤਰ-ਪੱਛਮੀ ਭਾਰਤ ਤੇ ਕਬਜ਼ਾ ਕਰ ਲਿਆ ਜਿਸ ਉਤੇ ਸਿੱਧਾ ਤਸੱਲਤ ਮਹਾਰਾਜਾ ਰਣਜੀਤ ਸਿੰਘ ਅਤੇ ਉਹਦੇ ਜਾਂ ਨਸ਼ੀਨਾਂ ਦਾ ਸੀ। ੧੮੪੯ ਨੂੰ, ਜਦੋਂ ਅੰਗਰੇਜਾਂ ਨੇ ਮਹਾਨ ਖਾਲਸਾ ਰਾਜ ਨੂੰ ਬਰਤਾਨਵੀ ਤਾਜ ਦੀ ਸਰਦਾਰੀ ਹੇਠ ਲੈ ਆਂਦਾ ਗੁਰੂ ਰਾਮ ਸਿੰਘ ਜੀ ਦੇ ਖੋਲਦੇ ਜਜ਼ਬਿਆਂ ਨੂੰ ਬੁਰੀ ਤਰ੍ਹਾਂ ਝਕਝੋਰ ਦਿਤਾ ਅਤੇ ਤਦੋਂ ਤੋਂ ਹੀ ਬੇਚੈਨ ਅਵਸਥਾ ਨੇ ਆਪ ਨੂੰ ਗੰਭੀਰ ਹੋ ਕੇ ਸੋਚਣ ਤੇ ਮਜਬੂਰ ਕਰ ਦਿਤਾ ਕਿ ਕਿਵੇਂ ਦੇਸ਼ ਦਾ ਇਸ ਗੁਲਾਮੀਓਂ ਉੱਧਾਰ ਕੀਤਾ ਜਾਵੇ।

ਓਧਰ ਬਰਤਾਨਵੀ ਹਾਕਮਾਂ ਨੇ ਪ੍ਰਸਿਧ 'ਪਾੜੋ ਤੇ ਰਾਜ ਕਰੋ' ਦੀ ਨੀਤੀ ਨੂੰ ਤਾਂ ਅਪਣਾਇਆ ਹੀ ਸੀ, ਨਾਲ ਦੀ ਨਾਲ ਆਪਣੀ ਸਥਿਰਤਾ ਦੇ ਆਧਾਰ ਵਜੋਂ ਦੇਸੀ ਰਾਜੇ, ਰਜਵਾੜਿਆਂ, ਜਾਗੀਰਦਾਰਾਂ, ਸਰਦਾਰਾਂ, ਮੰਦਰਾਂ, ਗੁਰਦੁਆਰਿਆਂ ਦੇ ਪੁਜਾਰੀਆਂ ਤੇ ਹੋਰ ਝੋਲੀ ਚੁਕਾਂ ਨਾਲ ਪੂਰੀ ਤਰ੍ਹਾਂ ਗਾਂਢਾ ਸਾਂਢਾ ਕਰ ਲਿਆ। ਅੱਯਾਸ਼ੀ ਦੀਆਂ ਨਵੀਆਂ ਨਵੀਆਂ ਆਦਤਾਂ ਦਸ ਕੇ, ਵਕਤਨ ਫ਼ਵਕਤਨ ਰਾਜਸੀ ਸਹਾਇਤਾ ਕਰਕੇ, ਇਹਨਾਂ ਦੇ ਆਪਣੇ ਵਡਿੱਕਿਆਂ ਨੂੰ ਤੁੱਛ ਦੱਸ ਕੇ, ਇਹਨਾਂ ਦੀਆਂ ਧਰਮ ਪੁਸਤਕਾਂ, ਨੀਤੀ ਗ੍ਰੰਥਾਂ ਤੇ ਹੋਰ ਆਚਾਰ ਵਿਚਾਰ ਨੂੰ ਬੋਸੀਦਾ ਦ੍ਰਿੜ੍ਹ ਕਰਵਾ ਕੇ, ਅਜਿਹੇ ਲੋਕਾਂ ਦੀ ਇਕ ਤਕੜੀ ਫ਼ੋਜ ਤਿਆਰ ਕਰ ਲਈ, ਜੋ ਅੰਗਰੇਜ਼ੀ ਰਾਜ ਦੀਆਂ ਬਰਕਤਾਂ ਦੀਆਂ ਘੋੜੀਆਂ ਗਾਉਂਦੀ ਰਹੀ। ਜੇ ਸਿੱਖਾਂ ਦੇ ਕੇਂਦਰੀ ਸਥਾਨ ਦੇ ਸੁਨਹਿਰੀ ਮੰਦਰ ਵਿਚ ਰੋਜ਼ਾਨਾ ਅਰਦਾਸ ਦਾ ਭਾਗ ਬਣ ਗਿਆ, 'ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ।' ਤੇ ਗੁਰੂ ਤੇਗ਼ ਬਹਾਦਰ ਦੇ ਬਚਨਾਂ ਦੇ ਸਿੱਟੇ ਵਜੋਂ ਗੋਰਿਆਂ ਦਾ ਭਾਰਤ ਤੇ ਹਕੂਮਤ ਕਰਨਾ ਲਿਖਿਆ ਜਾਣ ਲਗਾ ਤਾਂ ਸੋਚਿਆ ਜਾ ਸਕਦਾ ਹੈ ਕਿ ਵਿਦੇਸ਼ੀ ਤਾਕਤ ਕਿੰਨੀ ਸੋਚ ਸਮਝ ਕੇ ਭਾਰਤੀ ਲੋਕਾਂ ਤੇ ਹਮਲਾਵਰ ਸੀ।

ਪੰਜਾਬ ਦੇ ਮਾਣ, ਪੰਜਾਬੀ ਦੇ ਪ੍ਰਸਿੱਸ ਕਵੀ ਸ. ਹਜ਼ਾਰਾ ਸਿੰਘ ਗੁਰਦਾਸਪੁਰੀ ਦੀਆਂ ਇਸ ਸੰਬੰਧ ਵਿਚ ਛੇ ਲਾਈਨਾਂ ਤਸਵੀਰ ਨੂੰ ਸਪਸ਼ਟ ਕਰਦੀਆਂ ਹਨ :—

ਇਕੋ ਟੁਕੜੀ ਪੰਜਾਬ ਦੀ ਰਹਿ ਗਈ ਸੀ,
ਉਹ ਵੀ ਸਾਂਭ ਲਈ ਜਦੋਂ ਬੇਗਾਨਿਆਂ ਨੇ ।
ਸ਼ਾਮ ਸਿੰਘ ਸਭਰਾਵਾਂ ਵਿਚ ਲੜ ਮੋਇਆ,
ਲਾਜ ਰਖ ਲਈ ਰਤਾ ਮਰਦਾਨਿਆਂ ਨੇ ।
ਅਠਾਰਾਂ ਸੌ ਸਤਵੰਜਾ ਦਾ ਸਾਲ ਚੜ੍ਹਿਆ,
ਦਿੱਤੀ ਆਖਰੀ ਮੌਤ ਪਰਵਾਨਿਆਂ ਨੇ ।
ਫੇਰ ਸਉਂ ਗਿਆ ਇਸ ਤਰ੍ਹਾਂ ਦੇਸ ਸਾਰਾ,
ਪੁੱਟੀ ਅੱਖ ਨਾ ਫੇਰ ਦੀਵਾਨਿਆਂ ਨੇ ।
ਜਿਧਰ ਵੇਖੋ ਅੰਗਰੇਜ਼ ਦੀ ਕਿਰਚ ਦਿਸੇ
ਜ਼ਿੱਲਤ ਸਹਿ ਲਈ ਕੌਮ ਦੇ ਦਾਨਿਆਂ ਨੇ ।
ਮੁਰਦਾ ਕੌਮ 'ਚ ਆਣ ਕੇ ਲਹੂ ਪਾਇਆ,
ਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ ਨੇ ।

ਅਜਿਹੇ ਵਿਚ ਗੁਰੂ ਰਾਮ ਸਿੰਘ ਜੀ ਨੇ ਇਕ ਨਿਗੂਣੇ ਜਿਹੇ ਪਿੰਡ ਭੈਣੀ, ਜ਼ਿਲਾ ਲੁਧਿਆਣਾ ਵਿਚ, ਸੁਦੇਸ਼ੀ, ਸਾਦਗੀ ਤੇ ਸੁਤੰਤਰਤਾ ਦਾ ਝੰਡਾ ਗਡਿਆ । ਦਿਨ ਰਾਤ ਦੇ ਅਥਾਹ ਜਤਨਾਂ ਸਦਕਾ ੬-੭ ਸਾਲਾਂ ਦੇ ਵਕਫ਼ੇ ਵਿਚ ਲੱਖਾਂ ਲੋਕਾਂ ਨੂੰ ਸਫੈਦ ਝੰਡੇ ਦੇ ਹੇਠ ਲਿਆਂਦਾ । ਉਸ ਵੇਲੇ ਉਹ ਸਾਰੇ ਸ਼ੱਚੇ ਸੁੱਚੇ ਵਿਅਕਤੀ ਜੁ ਅੰਗਰੇਜ਼ ਦੀਆਂ ਤਿਕੜਮਾਂ ਤੇ ਦੇਸੀ ਝੋਲੀ ਚੁੱਕਾਂ ਦੇ ਤਾਲ-ਮੇਲ ਨੂੰ ਬੁਰੀ ਤਰ੍ਹਾਂ ਅਨੁਭਵ ਕਰ ਰਹੇ ਸਨ ਗੁਰੂ ਰਾਮ ਸਿੰਘ ਜੀ ਦੇ ਸੁਤੰਤਰਤਾ ਸੰਗਰਾਮ ਵਿਚ ਜੁੜੇ ।

ਅੱਜ ਦੀ ਸੁਤੰਤਰਤਾ ਸਾਨੂੰ ਕਦੇ ਨਸੀਬ ਨਾ ਹੋ ਸਕਦੀ, ਜੇ ਇਸ ਦੀਆਂ ਨੀਹਾਂ ਵਿਚ ਅਨੇਕਾਂ ਸਿਰ-ਲੱਥ ਜੋਧਿਆਂ, ਸਿਰੜੀਆਂ ਤੇ ਸਿਦਕੀਆਂ ਦੀਆਂ ਹੱਡੀਆਂ ਤੇ ਖੂਨ ਮਿੱਝ ਨਾ ਪਏ ਹੁੰਦੇ, ਜਿਨ੍ਹਾਂ ਨੂੰ ਅਸੀਂ ਇਤਿਹਾਸ-ਪੁਸਤਕਾਂ ਦੁਆਰਾ ਜਾਣਦੇ ਹ ਜਾਂ ਜਿਨ੍ਹਾਂ ਦਾ ਜ਼ਿਕਰ ਕਿਧਰੇ ਵੀ ਨਹੀਂ ਹੋ ਸਕਿਆ ਪਰ ਉਹ ਦੇਸ਼ ਹਿਤ ਆਪਣੀ ਆਹੂਤੀ ਹਸਦਿਆਂ ਹਸਦਿਆਂ ਪਾ ਗਏ ।

੧੮੫੭ ਤੋਂ ੧੮੭੨ ਤਕ ਸਾਰਾ ਵਿਸ਼ਾਲ ਪੰਜਾਬ ਗੁਰੂ ਰਾਮ ਸਿੰਘ ਜੀ ਅਤੇ

ਉਨ੍ਹਾਂ ਦੇ ਸਥਾਪਤ ਸੂਬਿਆਂ ਨੇ ਹੰਗਾਲ ਮਾਰਿਆ ਸੀ। ਜਨਤਾ ਜਨਾਰਦਨ ਨੂੰ ਹੌਸਲਾ ਦਿਤਾ ਤੇ ਉਭਾਰਿਆ। ਪ੍ਰਭਾਵ ਭਰੇ ਲੋਕਾਂ ਨੂੰ ਨਿਜੀ ਸੁਆਰਥਾਂ ਤੋਂ ਉੱਚਾ ਉਠ ਦੇਸ਼ ਧਰਮ ਹਿਤ ਕੁਰਬਾਨੀ ਕਰਨ ਲਈ ਪਰੇਰਿਆ। ਅਤੇ ਕੌਣ ਨਹੀਂ ਜਾਣਦਾ ਕਿ ਸੰਨ ਸਤਵੰਜਾ ਦੇ ਗਦਰ ਪਿਛੋਂ ਜੇ ਕਿਸੇ ਤਹਿਰੀਕ ਨੇ ਅੰਗਰੇਜ਼ ਹਾਕਮਾਂ ਦੀ ਨੀਂਦ ਹਰਾਮ ਕੀਤੀ ਰਖੀ ਤਾਂ ਉਹ ਗੁਰੂ ਰਾਮ ਸਿੰਘ ਜੀ ਦੀ ਚਲਾਈ ਕੂਕਾ ਤਹਿਰੀਕ ਹੀ ਸੀ।

ਇਕ ਝਲਕ ਮਾਤਰ ਸਮਝਣ ਲਈ ਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਕਵੀ ਦੀਆਂ ਕੁਝ ਤੁਕਾਂ ਦੇਖੇ ਦੇਣੀਆਂ ਅਯੋਗ ਨਹੀਂ ਹੋਣਗੀਆਂ :—

ਗੁਰੂ ਧਰਮ ਰਖਣ ਦੇ ਵਾਸਤੇ ਜੁਗ ਜੁਗ ਲਏ ਅਵਤਾਰ।
ਚੁਗਲ, ਨਿੰਦਕ ਚੁਣ ਮਾਰਨੇ ਕਰਨੇ ਅਸੁਰ ਸੰਘਾਰ।

ਕੱਤਕ ਕਰਮ ਧਰਮ ਗੁਰ ਲਾਏ,
ਭੁੱਲੇ ਜਾਂਦੇ ਮਾਰਗ ਪਾਏ
ਸਤਿਗੁਰ ਸੱਚ ਸੁੱਚ ਦ੍ਰਿੜ੍ਹਾਏ
ਮਾਸ, ਸ਼ਰਾਬ ਤੇ ਨੀਲ ਹਟਾਏ
ਗੋਰਾ ਖ਼ੌਫ਼ ਸਿੰਘਾਂ ਤੋਂ ਖਾਏ
ਨਹੀਂ ਇਹ ਖ਼ੈਰ ਗੁਜ਼ਾਰਦੇ।

ਕਰਦੇ ਪਹਿਰ ਰਾਤ ਇਸ਼ਨਾਨ
ਪੜ੍ਹਦੇ ਬਾਣੀ ਲਾਇ ਧਿਆਨ
ਢਾਹੁਣ ਮੜ੍ਹੀਆਂ, ਗੋਰ ਮੁਕਾਮ
ਸਤਿਗੁਰ ਬਹਿੰਦੇ ਲਾਇ ਦੀਵਾਨ
ਰਾਗੀ ਵਾਰ ਆਸਾ ਦੀ ਲਾਣ
ਸਿੰਘ ਹੋ ਮਸਤਾਨੇ ਜਾਣ
ਉਹ ਭਬਕਾਂ ਮਾਰਦੇ।

ਸਤਿਗੁਰ ਹੋਰ ਵੀ ਹੁਕਮ ਸੁਣਾਏ
ਸਾਰੀ ਸੰਗਤ ਤਾਈਂ ਸੁਣਾਏ

ਇਹ ਮਲੇਛ ਲੰਦਨੋਂ ਆਏ
ਇਹਨਾਂ ਬੁੱਛੜ ਖਾਨੇ ਲਾਏ
ਸਾਨੂੰ ਦੁਖ ਗਊਆਂ ਦਾ ਖਾਏ
ਸਿੰਘੋ ! ਸੀਸ ਦੇਵਣੇ ਆਏ
ਨਾਇ ਕਰਤਾਰ ਦੇ ।

ਚੰਦਾ ਸਿੰਘ ਗੁਰਾਂ ਦੀ ਰੀਤ
ਕਮਰਾਂ ਕਸ ਕੇ ਖਲੇ ਸ਼ਹੀਦ
ਜਿਨ੍ਹਾਂ ਗੁਰਬਚਨੀ ਪਰਤੀਤ
ਦੇਣੇ ਕੀਏ ਧਰਮ ਤੋਂ ਸੀਸ
ਹੋਏ ਤਿਆਰ ਨੇ ।

ਉਨ੍ਹਾਂ ਸ਼ਸਤਰ ਜਾਂ ਚਲਾਏ
ਮਾਰੇ ਬੁੱਚੜ ਖਾਕ ਰਲਾਏ
ਕੱਟੇ ਗਊਆਂ ਦੇ ਗਲੋਂ ਫਾਹੇ
ਦਿਉਤਿਆਂ ਜੈ ਜੈ ਕਾਰ ਬੁਲਾਏ
ਧਰਮ ਵਿਚਾਰ ਕੇ ।*

ਅੰਗਰੇਜ਼ਾਂ ਦੇ, ਭਾਰਤ ਮਾਤਾ ਦੁਆਲੇ ਤਣੇ ਮਹਾਜਾਲ ਉਤੇ ਕੂਕਿਆਂ ਵਲੋਂ ਰਾਇਕੋਟ ਦੇ ਬੁੱਚੜਾਂ ਉਤੇ ਹਮਲਾ ਦੂਜੀ ਵਦਾਣੀ-ਸੱਟ ਸੀ ਜਿਸਨੇ ਸਮੁਚੇ ਪੰਜਾਬੀਆਂ ਤੇ ਭਾਰਤੀਆਂ ਨੂੰ ਅੱਖ ਉਘਾੜਨ ਤੇ ਮਜ਼ਬੂਰ ਕੀਤਾ ।

ਹਥਲੀ ਪੁਸਤਕ ਵਿਚ ਅਸਾਂ ਕੇਵਲ ਰਾਇਕੋਟ ਦੇ ਬੁੱਚੜ ਬੱਧ ਤੇ ਇਸ ਕਾਰਨ ਸ਼ਹੀਦ ਹੋਏ ਸਿੰਘਾਂ ਦਾ ਜ਼ਿਕਰ ਕਰਦਿਆਂ ਗਿਆਨੀ ਰਤਨ ਸਿੰਘ ਮੰਡੀ ਉਤੇ ਵਿਸ਼ੇਸ਼ ਰੋਸ਼ਨੀ ਪਾਣੀ ਹੈ ।

ਇਸਤੋਂ ਪਹਿਲੇ ੧੮੬੩ ਵਿਚ ਸਰਕਾਰੀ ਸਮਾਚਾਰਾਂ ਵਿਚ ਛਪੀਆਂ ਰਿਪੋਰਟਾਂ ਵਿਚੋਂ ਇਕ ਦੋ ਹਵਾਲੇ ਦੇ ਲਈਏ ਜਿਸ ਤੋਂ ਉਸ ਵੇਲੇ ਗੁਰੂ ਰਾਮ ਸਿੰਘ ਜੀ ਦੇ

---

* ਚਾਰ ਇਤਿਹਾਸਕ ਬਾਰਾਂ ਮਾਂਹ, ਬਾਬਾ ਚੰਦਾ ਸਿੰਘ, ਪੰਨਾ ੨੧-੨੨

ਤੇ ਉਹਨਾਂ ਦੇ ਸਿੱਖਾਂ ਦਾ ਆਚਰਣ ਸਾਨੂੰ ਪਤਾ ਲਗ ਸਕੇ।

"ਉਹ (ਗੁਰੂ ਰਾਮ ਸਿੰਘ) ਸਿਖਾਂ ਵਿਚ ਜਾਤ-ਪਾਤ ਦੇ ਭੇਦ ਭਾਵ ਨੂੰ ਮਿਟਾ ਰਿਹਾ ਹੈ। ਸਭ ਸ਼੍ਰੇਣੀਆਂ ਵਿਚ ਪਰਸਪਰ ਖੁਲ੍ਹੇ ਵਿਆਹਾਂ ਦੇ ਪੱਖ ਵਿਚ ਹੈ। ਵਿਧਵਾ ਵਿਆਹ ਕਰਨ ਦੀ ਆਗਿਆ ਦਿੰਦਾ ਹੈ। ਸ਼ਰਾਬ ਤੇ ਨਸ਼ਿਆਂ ਤੋਂ ਰੋਕਦਾ ਹੈ। ਇਸਤਰੀਆਂ ਅਤੇ ਪੁਰਸ਼ਾਂ ਦੇ (ਧਾਰਮਿਕ ਦੀਵਾਨਾਂ ਵਿਚ) ਆਪਸੀ ਖੁਲ੍ਹੇ ਮੇਲ-ਮਿਲਾਪ ਦਾ ਹਮਾਇਤੀ ਹੈ।

"ਉਸਦੇ ਦੀਵਾਨਾਂ ਵਿਚ ਇਸਤਰੀ ਪੁਰਸ਼ ਖੁਲ੍ਹੇ ਵਿਚਰਦੇ ਹਨ। ਹਜ਼ਾਰਾਂ ਇਸਤਰੀਆਂ ਅਤੇ ਮੁਟਿਆਰਾਂ ਉਹਦੀ ਸੰਪ੍ਰਦਾਇ ਵਿਚ ਸ਼ਾਮਲ ਹਨ। ਉਹ ਅਪਣੇ ਸੇਵਕਾਂ ਨੂੰ ਪਵਿੱਤਰ ਤੇ ਸੱਚ ਬੋਲਣ ਦਾ ਉਪਦੇਸ਼ ਦਿੰਦਾ ਹੈ। ਉਸਦੀ ਇਕ ਆਗਿਆ ਇਹ ਹੈ : 'ਇਹ ਚੰਗਾ ਹੈ ਕਿ ਹਰੇਕ ਅਪਣੀ ਲਾਠੀ ਰਖੇ,' ਅਤੇ ਇਹ ਸਭ ਰਖਦੇ ਹਨ। ਕੇਵਲ ਗ੍ਰੰਥ ਸਾਹਿਬ ਹੀ ਉਨ੍ਹਾਂ ਦਾ ਪ੍ਰਮਾਣੀਕ ਗ੍ਰੰਥ ਹੈ। ਨਾਮਧਾਰੀ ਸਿੰਘਾਂ ਦੀ ਪੱਕੀ ਪਛਾਣ ਸਿਰ ਤੇ ਸਿੱਧੀ ਪਗੜੀ, ਗਲੇ ਵਿਚ (ਨਾਮ ਜਪਣ ਲਈ ਪਹਿਨੀ) ਉਨ ਦੀ ਮਾਲਾ, ਆਪਸ ਵਿਚ ਮਿਲਣ-ਵਿਛੜਨ ਸਮੇਂ ਉਚੀ ਆਵਾਜ਼ ਵਿਚ ਸਤਿ ਸ੍ਰੀ ਅਕਾਲ ਨਾਲ ਅਭਿਵਾਦਨ ਕਰਨ ਤੋਂ ਹੁੰਦੀ ਹੈ।"*

ਗੁਰੂ ਰਾਮ ਸਿੰਘ ਕਿਉਂ ਨ ਏਨੇ ਲੋਕ ਪ੍ਰਿਯ ਹੁੰਦੇ, ਉਹਨਾਂ ਨੇ 'ਰੋਗੁ, ਦਾਰੂ ਦੇਵੈ ਬੁਝੈ ਤਾ ਵੈਦ ਸੁਜਾਣੁ' ਦੇ ਗੁਰਵਾਕ ਅਨੁਸਾਰ ਦੇਸ਼ ਦੇ ਦਰਪੇਸ਼ ਸਮੱਸਿਆਵਾਂ ਦਾ ਗਹਿਰਾਈ ਨਾਲ ਅਧਿਐਨ ਕਰਕੇ ਉਸ ਵੇਲੇ ਦੀ ਸਥਿਤੀ ਤੇ ਤਿੰਨ ਤਰਫ਼ਾ ਹਮਲਾ ਕਰ ਦਿਤਾ ਸੀ। ਪਹਿਲਾਂ ਮਨੁਖ ਦੀ ਆਪਣੀ ਮਾਨਸਿਕ ਉੱਨਤੀ ਨੂੰ ਬਹਾਲ ਕਰਨ ਲਈ : ਅਮ੍ਰਿਤ ਵੇਲੇ ਜਾਗਣਾ, ਸ਼ੌਚ ਕਿਰਿਆ ਬਾਦ ਸਕੇਸ਼ ਇਸ਼ਨਾਨ ਕਰਨਾ, ਨਾਮ ਸਿਮਰਨ ਤੇ ਬਾਣੀ ਪੜ੍ਹਨਾ, ਸ਼ੁਧ, ਸਵੱਛ, ਸੁੱਚਾ ਤੇ ਸਾਦਾ ਸ਼ਾਕਾਹਾਰੀ ਖਾਣਾ, ਮਾਸ ਮਦਰਾ ਭੰਗ ਅਫ਼ੀਮ ਆਦਿ ਨਸ਼ਿਆਂ ਤੋਂ ਰਹਿਤ ਜਿਉਣਾ। ਇਹ ਅਜਿਹੀ ਜੀਵਨ ਜਾਚ ਹੈ ਜਿਸਨੂੰ ਜਦੋਂ ਵੀ ਕੋਈ ਅਪਣਾ ਲਏ ਉਹ ਮਨੋਬਲ ਵਲੋਂ ਹਰ ਰੋਜ਼ ਉੱਨਤ ਹੁੰਦਾ ਚਲਾ ਜਾਵੇਗਾ। ਉਹਦੀ ਅਵਸਥਾ ਨਿਰਭਉ ਤੇ ਨਿਰਵੈਰ ਹੋ ਜਾਵੇਗੀ।

---

*ਨਾਮਧਾਰੀ ਇਤਿਹਾਸ (ਹਿੰਦੀ), ਸ੍ਰ. ਨਾਹਰ ਸਿੰਘ ਐਮ. ਏ., ਪੰਨਾ ਪ੪

ਦੂਜਾ ਸਮਾਜਿਕ ਬੁਰਾਈਆਂ ਤੇ : ਇਸਤਰੀ ਨੂੰ ਪੁਰਸ਼ ਬਰਾਬਰ ਮਾਨਤਾ, ਲੜਕੀਆਂ ਮਾਰਨ ਦੀ ਵਿਰੋਧਤਾ, ਵਿਧਵਾ ਵਿਆਹਵਾਂ ਦਾ ਪ੍ਰਚਲਣ, ਬ੍ਰਹਮਣੀ ਮਰਿਆਦਾ ਦੀਆਂ ਭੂਲ ਭੁਲੱਈਆ ਚੋਂ ਕਢਕੇ ਆਦਿ ਗ੍ਰੰਥ ਵਿਚੋਂ ਚਹੁੰ ਲਾਵਾਂ ਨਾਲ ਸਿਧੇ ਸਾਦੇ ਬੇ-ਖਰਚ ਅਨੰਦ ਕਾਰਜ ਕਰਨੇ। ਮੜ੍ਹੀਆਂ, ਮੋਰਾਂ, ਗੁੱਗੇ-ਸਰਵਰਾਂ ਤੋਂ ਨਿਰਭਉ ਕਰਕੇ ਇਕ ਅਕਾਲਪੁਰਖ ਤੇ ਓਟ ਰਖਣ ਲਈ ਸ਼ੁਧ ਆਚਾਰ ਵਿਚਾਰ ਵਾਲੇ ਮੇਲੇ ਲਗਾਣੇ। ਧਰਮ ਕਰਮ ਨੂੰ ਜ਼ਿੰਦਗੀ ਵਿਚ ਠੀਕ ਤਰ੍ਹਾਂ ਉਤਾਰਨਾ ਤਾਕਿ ਵਿਗੜੇ ਹੋਏ ਮਨੁਖ ਦੀ ਥਾਂ ਸਉਰਿਆ ਹੋਇਆ ਇਨਸਾਨ ਤੇ ਸਹੀ ਅਰਥਾਂ ਵਿਚ ਸਾਧ ਵ੍ਰਿਤੀ ਵਾਲੇ ਲੋਕ ਪੈਦਾ ਹੋਣ।

ਤੀਜਾ ਹਮਲਾ ਵਿਦੇਸ਼ੀ ਬਰਤਾਨਵੀ ਸਰਕਾਰ ਤੇ ਸੀ। ਇਹ ਅਣ ਐਲਾਨੀ ਜੰਗ ਸੀ। ਅੰਗਰੇਜ਼ ਨੇ ਜਿਸ ਕੁਟਿਲ ਨੀਤੀ ਨਾਲ ਪਹਿਲਾਂ ਪੂਰਬੀ ਤੇ ਦਖਣੀ ਭਾਰਤ ਤੇ ਫਿਰ ਖਾਲਸਾ ਰਾਜ ਨੂੰ ਹੜੱਪਿਆ ਸੀ, ਇਸ ਨਾਲ ਹਥਿਆਰੀ ਲੜਾਈ ਨਹੀਂ ਸੀ ਕੀਤੀ ਜਾ ਸਕਦੀ। ਜਿਦ੍ਹੇ ਕੋਲ ਜਿੰਨੇ ਤੇਜ਼ ਹਥਿਆਰ, ਉਹ ਓਨਾ ਹੀ ਤਾਕਤਵਰ। ਅਤੇ ਅੰਗਰੇਜ਼-ਸ਼ਾਸਕਾਂ ਨੇ ਇੰਗਲੈਂਡ ਵਿਚ ਉੱਨਤੀ ਕਰ ਰਹੀ ਸਨਅਤ ਦੁਆਰਾ ਸਾਨੂੰ ਹਰ ਤਰ੍ਹਾਂ ਪਛਾੜਨ ਦੀ ਨੀਤੀ ਧਾਰਨ ਕੀਤੀ ਹੋਈ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਵਿਦੇਸ਼ੀ ਸ਼ਾਸਨ ਦੇ ਖਿਲਾਫ਼ ਅਮੋਘ ਅਸਤਰ ਦਿਤਾ : ਅਸਹਿਯੋਗ ਅਰਥਾਤ ਨਾਮਿਲਵਰਤਣ। (ੳ) ਦੇਸ਼ ਦੇ ਪੁਰਾਣੇ ਪੰਚਾਇਤੀ ਨਿਆਇ ਨੂੰ ਪਰਵਾਨ ਕਰੋ, ਸਰਕਾਰੀ ਕਚਹਿਰੀਆਂ ਦਾ ਬਾਈਕਾਟ ਕਰੋ। (ਅ) ਵਿਦੇਸ਼ੀ ਸਰਕਾਰ ਦੇ ਸਥਾਪਤ ਸਕੂਲਾਂ ਵਿਚ ਬੱਚੇ ਨਾ ਪੜ੍ਹਾਓ। ਨਹੀਂ ਤਾਂ ਉਸ ਤਾਲੀਮ ਦੇ ਪ੍ਰਭਾਵ ਹੇਠ ਗੁਲਾਮੀ ਨੂੰ ਨੇਅਮਤ ਸਮਝਣ ਲਗਣਗੇ। (ੲ) ਅੰਗਰੇਜ਼ੀਅਤ ਨੂੰ ਨਫ਼ਰਤ ਕਰੋ, ਇਹਨਾਂ ਦੀ ਨੌਕਰੀ ਨਾ ਕਰੋ। (ਸ) ਸੁਦੇਸ਼ੀ ਪਹਿਨੋ, ਸੁਦੇਸ਼ੀ ਤਰ੍ਹਾਂ ਪਹਿਨੋ। (ਹ) ਵਿਦੇਸ਼ੀ ਹਾਕਮਾਂ ਦੇ ਡਾਕ-ਤਾਰ-ਰੇਲ ਆਦਿ ਦੀ ਵਰਤੋਂ ਨ ਕਰੋ। *

ਇਸ ਪਰਹਾਰ ਦੀ ਤਾਬ ਲਿਆਣੀ ਕਿਸੇ ਲਈ ਵੀ ਮੁਸ਼ਕਲ ਸੀ। ਦੇਸ਼

* ਨਾਮਧਾਰੀ ਇਤਿਹਾਸ (ਹਿੰਦੀ) ਸ੍ਰ. ਨਾਹਰ ਸਿੰਘ ਐਮ. ਏ., ਪੰਨਾ ੫੬

ਅੰਗੜਾਈ ਲੈਣ ਦੀ ਹਾਲਤ ਵਿਚ ਜਲਦੀ ਹੀ ਤਿਆਰ ਹੋ ਗਿਆ। ਪਿੰਡਾਂ ਦੇ ਪਿੰਡ ਇਸ ਤਹਿਰੀਕ ਦੀ ਲਪੇਟ ਵਿਚ ਆ ਗਏ। ਸ਼ਾਤਰ ਅੰਗਰੇਜ਼ ਹਾਕਮ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉਹ ਤੁਰਤ ਨਿਰਨਾ ਨਹੀਂ ਸੀ ਕਰ ਸਕਦਾ ਕਿ ਗੁਰੂ ਰਾਮ ਸਿੰਘ ਅਤੇ ਉਸਦੀ ਤਹਿਰੀਕ ਨਾਲ ਕਿਵੇਂ ਨਜਿਠਿਆ ਜਾਵੇ।

ਅਜਿਹੀ ਹਾਲਤ ਵਿਚ ਗੁਰੂ ਰਾਮ ਸਿੰਘ ਜੀ ਪਾਸ ਮਰਜੀਵੜੇ ਲੋਕੀਂ ਤੇ ਉੱਚਾ ਸੁੱਚਾ ਆਚਰਨ ਲੋੜਦੇ ਭਾਰਤੀ ਜੁੜਨੇ ਸੁਭਾਵਕ ਸਨ ਤੇ ਇਹਨਾਂ ਵਿਚ ੨੪-੨੫ ਸਾਲ ਦੀ ਆਯੂ ਦਾ ਭਾਈ ਰਤਨ ਸਿੰਘ ਰਿਆਸਤ ਪਟਿਆਲਾ ਦੇ ਪਿੰਡ ਮੰਡੀ ਦਾ ਵੀ ਆ ਰਲਿਆ। ਗੁਰੂ ਰਾਮ ਸਿੰਘ ਜੀ ਪਾਸੋਂ ਸਿੱਖੀ ਦੀ ਪਹੁਲ ਲਈ ਤੇ ਛੇਤੀ ਹੀ ਸੰਗਰਾਮੀਆਂ ਦੇ ਆਗੂਆਂ ਦੀਆਂ ਸਫਾਂ ਵਿਚ ਆ ਗਿਆ।

ਖੋਟਿਆਂ (ਜ਼ਿਲਾ ਫ਼ੀਰੋਜ਼ ਪੁਰ) ਵਿਚ ਹੋਏ ਪਹਿਲੇ ਅਨੰਦ ਕਾਰਜਾਂ ਨੇ ਬ੍ਰਹਮਣੀ ਮਰਿਆਦਾ ਵਿਰੁੱਧ ਆਧਾਰ ਸ਼ਿਲਾ ਰਖ ਦਿਤੀ ਤੇ ਇਸੇ ਕਾਰਨ ਹੀ ਪੰਡਾ-ਵਰਗ ਵੀ ਓਟ ਲੈਣ ਲਈ ਤੱਤਪਰ ਹੋ ਗਿਆ। ਗੱਲ ਕੀ ੧੮੬੩ ਈ: ਆਉਂਦੇ ਆਉਂਦੇ ਅੰਗਰੇਜ਼ ਹਾਕਮਾਂ ਨੂੰ ਗੁਰੂ ਰਾਮ ਸਿੰਘ ਜੀ ਦੇ ਹਰ ਕਰਮ ਚੋਂ ਬਗ਼ਾਵਤ ਦੀ ਬੂ ਆਉਣ ਲਗ ਪਈ।

ਮੇਜਰ ਮੈਕਐਂਡਰਿਊ ਡਿਪਟੀ ਇਨਸਪੈਕਟਰ ਜਨਰਲ ਪੁਲਿਸ ਪੰਜਾਬ ਨੇ ੯ ਜੂਨ ਦੀ ਆਪਣੀ ਰਿਪੋਰਟ ਵਿਚ ਲਿਖਿਆ: "ਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਨੇ ਪੰਜਾਬ ਵਿਚ ਤਰਥਲੀ ਪੈਦਾ ਕਰ ਦਿਤੀ ਹੈ। ਬੇਸ਼ਕ ਉਸ ਦੇ ਸੰਬੰਧ ਵਿਚ ਦੇਸੀ ਅਫਸਰਾਂ ਦੀਆਂ ਰਾਵਾਂ ਵਖ ਵਖ ਹਨ। ਉਦਾਹਰਣ ਵਜੋਂ ਬਟਾਲੇ ਦੇ ਦੇਸੀ ਅਫ਼ਸਰ ਕਾਇਮ ਅਲੀ ਦਾ ਮਤ ਹੈ ਕਿ ਗੁਰੂ ਰਾਮ ਸਿੰਘ ਖ਼ਤਰਨਾਕ ਪੁਰਸ਼ ਹੈ ਉਸ ਨੂੰ ਗ੍ਰਿਫ਼ਤਾਰ ਕਰਨਾ ਚਾਹੀਦਾ ਏ।"*

੧੮੬੦-੬੧ ਦੇ ਲਾਗੇ ਚਾਗੇ ਹੀ ਭਾਈ ਰਤਨ ਸਿੰਘ ਅਥਵਾ ਗਿਆਨਾ ਸਿੰਘ ਸਪੁਤ੍ਰ ਸ੍ਰੀ ਰਾਮ ਕਿਸ਼ਨ ਪਿੰਡ ਮੋਰੀ ਰਿਆਸਤ ਪਟਿਆਲਾ ਗੁਰੂ ਰਾਮ ਸਿੰਘ ਜੀ ਦੇ ਪ੍ਰਭਾਵ ਖੇਤਰ ਵਿਚ ਆਇਆ। ਉਸ ਵੇਲੇ ਇਹ ੨੪-੨੫ ਸਾਲ ਦਾ ਭਰ

---

*ਨਾਮਧਾਰੀ ਇਤਿਹਾਸ (ਹਿੰਦੀ) ਸ. ਨਾਹਰ ਸਿੰਘ ਐਮ.ਏ., ਪੰਨਾ ੭੦

ਜਵਾਨ ਸੀ। ਉੱਜਲ ਬੁੱਧ, ਨਿਰਮਲ ਦੀਦਾਰ, ਗੱਲਬਾਤ ਵਿਚ ਚੁਸਤ, ਜੁਸ਼ੀਲਾ, ਹਠੀਲਾ ਤੇ ਵਕਤ ਦੀ ਨਜ਼ਾਕਤ ਨੂੰ ਭਾਂਪਣ ਵਾਲਾ। ਸਤਿਗੁਰੂ ਰਾਮ ਸਿੰਘ ਜੀ ਨੂੰ ਅਜਿਹੇ ਵਿਅਕਤੀਆਂ ਦੀ ਲੋੜ ਹੀ ਸੀ।

ਸਤਿਗੁਰੂ ਸਵਭਾਵਕ ਹੀ ਮਨੋਵਿਗਿਆਨੀ ਹੁੰਦੇ ਹਨ। ਨੇੜੇ ਆਏ ਹਰ ਮਨੁੱਖ ਦੀ ਥਾਹ ਦਾ ਪਤਾ ਉਹਨਾਂ ਨੂੰ ਹੁੰਦਾ ਹੈ। ਹਜ਼ਾਰਾਂ ਲੋਕਾਂ ਨਾਲ ਵਾਸਤਾ ਰਖਦਿਆਂ ਉਨ੍ਹਾਂ ਨੂੰ ਆਪਣੀ ਇੱਛਾ ਅਨੁਸਾਰ ਤੋਰਨਾ ਬਿਨਾ ਮਨੋਵਿਗਿਆਨ ਦੀ ਜਾਣਕਾਰੀ ਦੇ ਸੰਭਵ ਨਹੀਂ। ਭਾਵੇਂ ਇਹ ਅੱਜ ਦੇ ਸ਼ਬਦਾਂ ਵਿਚ 'ਮਨੋਵਿਗਿਆਨ' ਨਾ ਹੋਵੇ ਪਰ ਸਮਝ ਦਾ ਇਹ ਨੁਕਤਾ ਸਤਿਗੁਰੂਆਂ ਪਾਸ ਸਦਾ ਹੀ ਭਰਪੂਰ ਮਾਤਰਾ ਵਿਚ ਰਿਹਾ ਹੈ। ਸਮਾਜ ਵਿਚ ਵਿਚਰਦੇ ਭਿੰਨ ਪਰਕਾਰ ਦੇ ਪ੍ਰਾਣੀਆਂ ਨੂੰ ਬੇ-ਟਕਰਾਉ ਨਾਲ ਨਾਲ ਲਈ ਜਾਣਾ ਇਹੋ ਸਤਿਗੁਰਾਂ ਦੀ ਮਾਨਸਿਕ ਕਰਾਮਾਤ ਹੁੰਦੀ ਹੈ।

ਨੌਜਵਾਨ ਤੇ ਮਹਤਵਾਕਾਂਖੀ ਗਿਆਨਾ ਸਿੰਘ ਹੁਰਾਂ ਨੇ ਬਹੁਤ ਜਲਦੀ ਹੀ ਨਾਮਧਾਰੀਆਂ ਵਿਚ ਸਤਿਕਾਰਯੋਗ ਥਾਂ ਬਣਾ ਲਈ ਤੇ ਸਤਿਗੁਰੂ ਜੀ ਦੀ ਨਜ਼ਰ ਵਿਚ ਅਪਣੇ ਆਪ ਨੂੰ ਲੈ ਆਂਦਾ।

ਸਤਿਗੁਰਾਂ ਦੇ ਨੇੜੇ ਹੋਣ ਦਾ ਅਰਥ ਹੈ ਉਹਨਾਂ ਦੀ ਰਮਜ਼ ਨੂੰ ਸਮਝਣਾ। ਉਨ੍ਹਾਂ ਦੀ ਸੋਚ ਅਨੁਸਾਰ ਆਲੇ ਦੁਆਲੇ ਨੂੰ ਢਾਲਣਾ। ਜੋ ਕੋਈ ਜਿੰਨੀ ਬਾਰੀਕੀ ਨਾਲ ਅਪਣੇ ਸਤਿਕਾਰੇ ਪੁਰਖ ਨੂੰ ਸਮਝਦਾ ਹੈ ਉਹ ਓਨੀ ਹੀ ਤੇਜ਼ੀ ਨਾਲ ਨਿਕਟਤਾ ਹਾਸਲ ਕਰਦਾ ਹੈ ਤੇ ਓਨੇ ਹੀ ਵੱਧ ਅਧਿਕਾਰ ਆਪ ਤੋਂ ਆਪ ਉਸ ਦੇ ਪਾਸ ਚਲੇ ਜਾਂਦੇ ਹਨ।

ਗਿਆਨੀ ਰਤਨ ਸਿੰਘ ਵੀ ਕੂਕਿਆਂ ਦੀ ਉੱਚੀ ਸੁੱਚੀ ਰਹਿਤ ਬਹਿਤ ਤੇ ਉੱਤਮ ਨਿਸ਼ਾਨੇ ਤੋਂ ਪ੍ਰੇਰਿਆ ਗਿਆ ਸੀ। ਚੰਗਾ ਪੜ੍ਹਿਆ ਲਿਖਿਆ ਹੋਣ ਕਰਕੇ ਤੇ ਜ਼ਹੀਨ ਹੋਣ ਦੇ ਨਾਤੇ ਉਸਨੂੰ ਵੀਸਿੱਖ ਰਾਜ ਦੇ ਖੁੱਸਣ ਦੀ ਬੜੀ ਪੀੜਾ ਸੀ ਤੇ ਉਹ ਮੁੜ ਸੁਤੰਤਰ ਖਾਲਸਾ ਰਾਜ ਦੀ ਪ੍ਰਾਪਤੀ ਦੀ ਆਸ, ਗੁਰੂ ਕੇ ਕੇਂਦਰ ਵਿਚ ਆਣ ਕੇ, ਪਰਵਾਨ ਚੜ੍ਹਨ ਯੋਗ ਸਮਝਦਾ ਸੀ।

ਭਾਈ ਸੰਤੋਖ ਸਿੰਘ ਦੁਆਰਾ ਰਚਿਤ 'ਸਤਿਗੁਰ ਬਿਲਾਸ' ਦੇ ਪਾਠ ਤੋਂ

ਮਾਲੂਮ ਹੁੰਦਾ ਹੈ ਕਿ ਉਹ ਕਿਸ ਚਰਿੱਤਰ ਦਾ ਮਾਲਿਕ ਸੀ :

"ਏਕ ਸਮੇਂ ਗਿਆਨਾ ਸਿੰਘ ਅਰਜ਼ ਕੀਤੀ : ਜੀ, ਸਿੰਘ ਆਪ ਕੋ ਕਿਤਨੇ ਕੁ ਪਿਆਰੇ ਹੈਨ। (ਸਤਿਗੁਰੂ ਜੀ ਨੇ) ਬਚਨ ਕੀਤਾ : ਸਾਡੀ ਦੇਹ ਸੇ ਸਾਨੂੰ ਸਿੰਘ ਪਿਆਰੇ ਹੈਂ। ਅਸੀਂ ਸਿੰਘਾਂ ਕੋ ਬਡੀਆਂ ਦਾਤਾਂ ਬਖਸ਼ੀਆਂ ਹੈਂ। ਜੇਕਰ ਦਾਣੇ ਮੋਤੀਆਂ ਕੇ ਤੁਲ ਹੋ ਜਾਣ ਸਾਡਾ ਸਿੰਘ ਤਦ ਭੀ ਭੁਖਾ ਨਹੀਂ ਮਰੇਗਾ।"*

ਅਜਿਹੇ ਸਿੰਘ ਨੂੰ ਸਤਿਗੁਰੂ ਜੀ ਨੇ ਬਹੁਤ ਜਲਦੀ ਸੂਬਾ ਬਣਾ ਦਿਤਾ ਤੇ ਇਸ ਦਾ ਕਰਮ ਖੇਤਰ ਮਿਥ ਦਿਤਾ ਸਤਿਲੁਜ ਦਾ ਸਮੁੱਚਾ ਬੇਟ ਇਲਾਕਾ। ਪਰ ਇਹ ਆਪਣੀ ਯੋਗਤਾ ਦਾ ਸਦਕਾ ਸਾਰੇ ਹੀ ਪੰਥ ਵਿਚ ਸਤਿਕਾਰਿਆ ਜਾਂਦਾ ਸੀ ਤੇ ਲੋੜ ਅਨੁਸਾਰ ਦੂਜੇ ਸੂਬਿਆਂ ਦਾ ਵੀ ਸਹਾਇਕ ਹੁੰਦਾ। ਆਮ ਸੂਬੇਦਾਰੀ ਤੋਂ ਬਿਨਾ ਇਹ ਨਾਮਧਾਰੀਆਂ ਅੰਦਰਲੇ ਉਠਦੇ ਝਗੜੇ ਝਾਂਜਿਆਂ ਵਿਚ ਇਕ ਜੱਜ ਦੀ ਹੈਸੀਅਤ ਵੀ ਰਖਦਾ ਸੀ। ਹਰ ਇਲਾਕੇ ਵਿਚ ਗੁੰਝਲਦਾਰ ਮਸਲਿਆਂ ਵਿਚ ਗਿਆਨਾ ਸਿੰਘ ਦੀ ਸਲਾਹ ਦੀ ਕਦਰ ਕੀਤੀ ਜਾਂਦੀ।

ਮਾਨਾਂ ਵਾਲੀਆ ਸਰਦਾਰ ਹੀਰਾ ਸਿੰਘ ਗੁਰੂ ਰਾਮ ਸਿੰਘ ਜੀ ਤੇ ਅਪਾਰ ਸ਼ਰਧਾ ਰਖਦਾ ਸੀ। ਉਸਨੇ ੧੯੬੯ ਮਾਰਚ ਦਾ ਹੋਲਾ ਆਪਣੇ ਪਿੰਡ ਕਰਵਾਣ ਲਈ ਅਰਜ਼ ਕੀਤੀ। ਹੋਲੇ ਦੇ ਦਿਨੀਂ ਬਹੁਤ ਦੁਨੀਆਂ ਢੁੱਕੀ ਨਵਾਂ ਗੁਰੂ ਤੇ ਨਵੀਂ ਸਿੱਖੀ ਨੂੰ ਵੇਖਣ ਲਈ। ਸਰਦਾਰਾਂ ਵਲੋਂ ਸਤਿਗੁਰੂ ਜੀ ਦੀ ਸਵਾਰੀ ਲਈ ਇਕ ਹਾਥੀ ਸ਼ਿੰਗਾਰ ਕੇ ਲਿਆਂਦਾ ਗਿਆ। ਸਤਿਗੁਰੂ ਕੁਝ ਸੂਬਿਆਂ ਨਾਲ ਹਾਥੀ ਤੇ ਬੈਠ ਕੇ ਹੋਲਾ-ਮਹੱਲਾ ਖੇਡਣ ਲਗੇ। ਉਤਸ਼ਾਹ ਉਮਾਹ ਦਾ ਕੋਈ ਪਾਰਾਵਾਰ ਨਹੀਂ ਸੀ ਕਿ ਸਾਰੀਆਂ ਖੁਸ਼ੀਆਂ ਇਕ ਦਮ ਗ਼ਮਗੀਨੀ ਵਿਚ ਬਦਲ ਗਈਆਂ ਜਦੋਂ ਏਹ ਗੱਲ ਧੁੰਮ ਗਈ ਕਿ ਕੂਕਿਆਂ ਹਥੋਂ ਇਕ ਮੁਸਲਮਾਨ ਘੁਮਿਆਰ ਦਾ ਲੜਕਾ ਮਰ ਗਿਆ ਹੈ।

ਇਹ ਲੜਕਾ ਸੂਬਾ ਗਿਆਨਾ ਸਿੰਘ ਦੇ ਘੋੜੇ ਦੀ ਫੇਟ ਨਾਲ ਮੋਇਆ ਸੀ। ਰੌਲਾ ਪੈ ਗਿਆ। ਮੌਕੇ ਤੇ ਆਈ ਪੁਲੀਸ ਮਫਰਨ ਲਗੀ ਕਿ ਕੂਕਿਆਂ ਨੇ ਮੁੰਡਾ

---

*'ਸਤਿਗੁਰ ਬਿਲਾਸ' ਭਾਈ ਸੰਤੋਖ ਸਿੰਘ, ਪੰਨਾ ੨੧੯।

ਮਾਰ ਦਿਤਾ ਹੈ, ਹੁਣ ਸਿੱਝਾਂਗੇ । ਸਿੰਘਾਂ ਨੇ ਸਤਿਗੁਰੂ ਜੀ ਅਗੇ ਅਰਜ਼ ਕੀਤੀ। ਸਤਿਗੁਰੂ ਜੀ ਨੇ ਹਾਥੀ ਨੂੰ ਓਧਰ ਮੋੜਿਆ ਜਿਥੇ ਲੜਕਾ ਮੋਇਆ ਪਿਆ ਸੀ ਚੱਦਰ ਨਾਲ ਢਕਿਆ ਹੋਇਆ ਸੀ। ਸਤਿਗੁਰਾਂ ਦੇ ਛੂਹਣ ਨਾਲ ਹੀ ਲੜਕਾ ਸੁਰਜੀਤ ਹੋ ਗਿਆ ।

ਹੋਲਾ ਮੁੜ ਰੰਗਾਂ ਵਿਚ ਹੋ ਗਿਆ। ਖੇਡਾਂ, ਦੌੜਾਂ, ਦੰਗਲਾਂ ਤੋਂ ਬਿਨਾ ਦੋ ਵੇਲੇ ਦੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੁੰਦੇ ਦੀਵਾਨ ਇਕ ਸਤਿਜੁਗੀ ਨਜ਼ਾਰਾ ਦਿੰਦੇ ਸਨ। ਸੁਭਾਵਿਕ ਬੁੱਧੀ ਲੋਕ ਤਾਂ ਝਟ ਪਟ ਅਜਿਹੇ ਦ੍ਰਿਸ਼ ਦੇਖ ਕੇ ਆਪਾ ਨਿਓਛਾਵਰ ਕਰ ਦਿੰਦੇ।

ਇਸ ਹੋਲੇ ਵਿਚ ਗਿਆਨਾ ਸਿੰਘ ਜੀ ਦੀਆਂ ਉਂਗਲਾਂ ਕੱਟੀਆਂ ਗਈਆਂ। ਗੱਲ ਇਉਂ ਬਣੀ : "ਸਰਦਾਰਾਂ ਨੇ ਇਕ ਖਾਈ ਪੱਟੀ ਹੋਈ ਸੀ, ਜਿਸ ਨਾਲ ਕੰਧ ਸੀ। ਓਥੇ ਉਤੋਂ, ਗੁਰੂ ਜੀ ਨੇ ਹੁਕਮ ਦਿਤਾ ਘੋੜੀਆਂ ਟਪਾਓ। ਸਰਦਾਰ ਦੀਆਂ ਘੋੜੀਆਂ ਰੋਜ਼ ਦੀਆਂ ਗਿੱਝੀਆਂ ਹੋਈਆਂ ਸੀਆਂ। ਸਤਿਗੁਰੂ ਜੀ ਨੇ ਸੂਬਾ ਗਿਆਨਾ ਸਿੰਘ ਨੂੰ ਕਿਹਾ ਕਿ ਘੋੜਾ ਟਪਾਓ। ਗਿਆਨਾ ਸਿੰਘ ਜੀ ਨੇ ਜਦੋਂ ਘੋੜਾ ਟਪਾਇਆ ਤਾਂ ਡਿਗ ਪਏ। ਹੱਥ ਦੀਆਂ ਉਂਗਲਾਂ ਕੱਟੀਆਂ ਗਈਆਂ।"*

ਉਸ ਸਮੇਂ ਦੇ ਘਰੋਗੀ ਟੋਟਕਿਆਂ ਅਨੁਸਾਰ ਗਿਆਨੀ ਸਿੰਘ ਜੀ ਦੀਆਂ ਜ਼ਖਮੀ ਉਂਗਲਾਂ ਉਤੇ ਰਤਨਜੋਤ ਮਿਲਿਆ ਤੇਲ ਬੰਨ੍ਹ ਕੇ ਝਪਦੇ ਰਾਜ਼ੀ ਹੋਣ ਲਈ ਛੱਡ ਦਿਤਾ। ਗਿਆਨੀ ਜੀ ਨੇ ਇਸ ਇਲਾਜ ਨਾਲ ਤਸੱਲੀ ਅਨੁਭਵ ਕਰਕੇ ਆਪਣੇ ਵਤੀਰੇ ਨੂੰ ਜਿਉਂ ਕਾ ਤਿਉਂ ਕਾਇਮ ਰਖਿਆ।

ਪ੍ਰਤੀਤ ਹੁੰਦਾ ਹੈ ਕਿ ਆਯੂ ਦੇ ਪੱਖੋਂ ਜਾਂ ਸੁਭਾਉਕੋਂ ਹੀ ਸੂਬਾ ਗਿਆਨਾ ਸਿੰਘ ਕਦੇ ਕਦੇ ਚੜ੍ਹੇ ਖਤੀ ਦੀ ਗੱਲ ਵੀ ਕਰ ਜਾਂਦਾ ਸੀ। ਇਕ ਘਟਨਾ ਦਾ ਹਵਾਲਾ ਮਿਲਦਾ ਹੈ :—

"ਸਰਦਾਰ ਹੀਰਾ ਸਿੰਘ ਨੇ ਸੁਨਹਿਰੀ ਸਾਜ ਕੱਸ ਕੇ ਚੰਬੀ ਘੋੜੀ ਆਇ ਹਾਜ਼ਰ ਕੀਤੀ : ਜੀ, ਏਸ ਪਰ ਇਕ ਵੇਰੀ ਚੜ੍ਹੋ। ਚੜ੍ਹ ਕੇ, ਗੁਰੂ ਜੀ ਬਚਨ ਕੀਤਾ :

*'ਸਤਿਗੁਰ ਬਿਲਾਸ', ਭਾਈ ਸੰਤੋਖ ਸਿੰਘ, ਪੰਨਾ ੨੩੮

ਖਾਲਸਾ ਜੀ, ਜਿਸ ਨੇ ਘੋੜੀ ਸ਼ਿੰਗਾਰ ਕੇ ਸਾਨੂੰ ਉਤੇ ਚੜ੍ਹਾਇਆ ਹੈ, ਉਹ ਭੀ ਤਾਂ ਚੜ੍ਹਨਗੇ। ਇਕੋਤਰ ਸੋ ਰੁਪਿਆ ਭੇਟਾ ਕੀਤਾ। ਏਕ ਚੋਗਾ ਪਾਂਚ ਸੌ ਕੀਮਤ ਵਾਲਾ ਭੇਟਾ ਧਰਿਆ। ਸ੍ਰੀ ਸਤਿਗੁਰੂ ਜੀ ਬਾਬੇ ਸਾਹਿਬ ਸਿੰਘ ਕੋ ਦੇ ਦਿਤਾ। (ਇਹ ਵੀ ਸੂਬਾ ਸਨ ਤੇ ਸਤਿਗੁਰੂ ਜੀ ਤੋਂ ਉਤਰ ਕੇ ਪੰਥ ਵਿਚ ਤੇ ਸਰਕਾਰ ਵਿਚ ਵੀ ਇਹਨਾਂ ਦਾ ਥਾਂ ਮੰਨਿਆਂ ਜਾਂਦਾ ਸੀ।) ਗਿਆਨਾ ਸਿੰਘ ਨੇ ਕੋਲੋਂ ਕਿਹਾ : ਤੂੰ ਮੀਰਜ਼ਾਦਾ ਹੋਇ ਗਿਆ ਹੈਂ। ਦਸੰਘ ਕਾ ਉਤਾਰ ਲੈ ਲਿਆ ਹੈ। ਸਾਧੂ ਪਦ ਨਾ ਰਿਹਾ। ਗੁਰੂ ਜੀ ਨੇ ਬਚਨ ਕੀਤਾ : ਤੂੰ ਦਿਤੂ ਰਾਗੀ ਕੋ ਦੇ ਦੇ। ਬਾਬੇ ਨੇ ਝਟ ਦਿਤੂ ਰਾਗੀ ਕੋ ਦੇ ਦਿਤਾ।"*

ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਗਿਆਨਾ ਸਿੰਘ ਦੀ ਮਾਨਸਿਕ ਦਸ਼ਾ ਨੂੰ ਝੱਟ ਤਾੜ ਲਿਆ, ਤਾਂ ਹੀ ਦਿਤੂ ਰਾਗੀ ਨੂੰ ਉਹੋ ਮਹਿੰਗਾ ਚੋਗਾ ਦੇਣ ਦਾ ਬਚਨ ਕੀਤਾ। ਜੇ ਕਰ ਗਿਆਨਾ ਸਿੰਘ ਜੀ ਦੇ ਅੰਦਰਖਾਤੇ ਕੋਈ ਭੂਚਾਲ ਨਾ ਆਇਆ ਹੁੰਦਾ ਤਾਂ ਉਹ ਸਤਿਗੁਰੂ ਜੀ ਦੀ ਰਜ਼ਾ ਦਾ ਹੀ ਸਤਿਕਾਰ ਕਰਦੇ ਪਰ ਸਤਿਗੁਰੂ ਜੀ ਨੇ ਦੋਹਾਂ ਸੂਬਿਆਂ ਦਰਮਿਆਨ ਕੋਈ ਹੋਰ ਤਣਾਉ ਪੈਦਾ ਨਾ ਹੋਣ ਦੇਣ ਲਈ ਇਹ ਹੁਕਮ ਸਾਹਿਬ ਸਿੰਘ ਜੀ ਨੂੰ ਦਿਤਾ ਸੀ। ਪਰ ਸਾਨੂੰ ਪਤਾ ਲਗ ਗਿਆ ਕਿ ਸਤਿਗੁਰੂ ਜੀ ਦੇ ਕਰੀਬ ਸੂਬਾ ਸਾਹਿਬ ਸਿੰਘ ਹੀ ਸਨ।

ਪਿੰਡ ਪਿੰਡ ਲੋਕ ਜਗਾਵਾ ਹੋਣ ਕਰ ਕੇ ਅੰਗਰੇਜ਼ ਹਾਕਮਾਂ ਲਈ ਮੁਸ਼ਕਲਾਂ ਵਧਣ ਲਗੀਆਂ ਪਰ ਗਰੂ ਰਾਮ ਸਿੰਘ ਜੀ ਵਾਸਤੇ ਵੀ ਪਰੇਸ਼ਾਨੀ ਪੈਦਾ ਹੋਣ ਲਗੀ ਕਿਉਂਕਿ ਰੋਜ਼ ਰੋਜ਼ ਦੇ ਅੰਗਰੇਜ਼ ਵਿਰੋਧੀ ਪਰਚਾਰ ਤੇ ਗਊ ਗਰੀਬ ਦੇ ਹਿਤ ਵਿਚ ਕੀਤੀਆਂ ਗੱਲਾਂ ਪੇਤਲੇ ਥੱਲੇ ਵਾਲਿਆਂ ਨੂੰ ਚੈਨ ਨਹੀਂ ਸਨ ਲੈਣ ਦੇ ਰਹੀਆਂ। ਮਾਲਵੇ ਵਿਚ ਚਮਤਕਾਰ ਕਰਨ ਵਾਲੇ ਸਿੰਘ ਪੈਦਾ ਹੋ ਗਏ। ਉਹਨਾਂ ਨੇ ਪਹਿਲਾਂ ਮਾਲਵੇ ਵਿਚੋਂ ਹੀ (ਅੰਗਰੇਜ਼ ਨੂੰ) ਭੈ ਦੇਣ ਦੀ ਸੋਚ ਲਈ। ਉਹਨਾਂ 'ਚੋਂ ਭਾਈ ਸਮੁੰਦ ਸਿੰਘ ਬਰਾਜਵਾਲੀਆ ਕਿਸੇ ਤਰ੍ਹਾਂ ਸ਼ਾਂਤ ਹੋਇਆ ਤਾਂ ਸੁਆਗਾਂ ਦੇ ਰਿਖੀ ਸਿੰਘ ਹੁਨੀਂ ਮਸਤਾਨੇ ਹੋ ਕੇ ਫਿਰਨ ਲਗ ਪਏ। ਇਹ ਸਾਰੇ ਉਹ ਸਨ ਜਿਨ੍ਹਾਂ ਨੂੰ

*'ਸਤਿਗੁਰ ਬਿਲਾਸ' ਭਾਈ ਸੰਤੋਖ ਸਿੰਘ, ਪੰਨਾ ੨੪੦।

ਨਿਕਟ ਭਵਿਖ ਵਿਚ ਹੀ ਅੰਗਰੇਜ਼ ਦਾ ਬੋਰ੍ਹੀਆ ਬਿਸਤਰਾ ਗੋਲ ਹੋਣਾ ਦਿਸਣ ਲਗ ਪਿਆ ਸੀ।

ਸਤਿਗੁਰੂ ਰਾਮ ਸਿੰਘ ਜੀ ਏਸ ਵਿਹਾਰ ਨੂੰ ਗ਼ਲਤ ਸਮਝਦੇ ਸਨ। ਉਹਨਾਂ ਨੂੰ ਅਜੇ ਸਭ ਕੁਝ ਕੱਚਾ-ਕੱਚਾ ਦਿਸਦਾ ਸੀ। ਸਾਰੀਆਂ ਬੇਮੁਹਾਰ ਫੌਜਾਂ ਕਿਸੇ ਸਫਲ ਟਾਕਰੇ ਦੇ ਅਜੇ ਯੋਗ ਨਹੀਂ ਸਨ। ਜਥੇਬੰਦੀ ਦੇ ਮਹੱਤਵ ਤੇ ਸ਼ਕਤੀ ਨੂੰ ਸਤਿਗੁਰੂ ਜੀ ਜਿੰਨਾ ਕੌਣ ਜਾਣੇ!

ਸੰਤੋਖ ਸਿੰਘ ਜੀ ਨੇ ਇਸ ਅਵਸਥਾ ਤੋਂ ਜ਼ਰਾ ਪਰਦਾ ਸਰਕਾਇਆ ਹੈ: "ਸ੍ਰੀ ਸਤਿਗੁਰੂ ਜੀ ਮਾਨਾਂਵਾਲਾ ਕਾ ਹੋਲਾ ਕਰਕੇ ਆਏ। ਤਾਂ ਸਿੰਘਾਂ ਨੇ ਖਬਰ ਦਿਤੀ: ਜੀ, ਮੁਕਤਸਰੀਏ ਫੇਰ ਕਮਲਾ ਸੁਭਾਉ ਵਰਤਨ ਲਗ ਪਏ ਹਨ। ਰਿਖੀ ਸਿੰਘ ਕਾ ਹੁਕਮ ਮੰਨਣ ਲਗ ਪਏ ਹੈਂ। ਤਿੰਨ ਸੂਬੇ ਭੇਜੇ। ਬਾਬਾ ਜਵਾਹਰ ਸਿੰਘ, ਬਾਬਾ ਲਖਾ ਸਿੰਘ ਤੇ ਬਾਬਾ ਗਿਆਨਾ ਸਿੰਘ ਸੁਆਗੀਂ ਗਏ। ਰਿਖੀ ਸਿੰਘ ਕੋ ਕੁਟਿਆ। ਨਾਲੇ ਜੋ ਹੋਰ ਹਾਜ਼ਰ ਸੇ ਉਨ੍ਹਾਂ ਕੋ ਭੀ ਕੁਟਿਆ। ਕੁਝ ਧਨ ਵੰਡ ਦਿਤਾ, ਜਿਨ੍ਹਾਂ ਜਿਨ੍ਹਾਂ ਦਾ ਸੀ। ਫੇਰ ਰਿਖੀ ਸਿੰਘ ਕੋ ਫੜ ਕੇ ਲੈ ਆਏ ਰਾਮਦਾਸ ਪੁਰੇ (ਭੈਣੀ ਸਾਹਿਬ) ਮੇਂ। ਸ੍ਰੀ ਸਤਿਗੁਰੂ ਜੀ ਕੇ ਹਜ਼ੂਰ ਕਹਿਣ ਲਗੇ: ਜੀ ਦੋ ਦੋ ਧਫੇ ਮਾਰੇ ਸੀ ਜੋ ਭੀ ਨਾ ਝਲੇ। ਮਿੰਨਤਾਂ ਕਰਨ ਲਗ ਪਏ ਸੇ।...... ਰਿਖੀ ਸਿੰਘ ਹੁਰਾਂ ਕਹਿਆ: ਜੀ ਸਾਨੂੰ ਸੂਬਿਆਂ ਨੇ ਬਹੁਤ ਮਾਰਿਆ ਹੈ। ਅਸਾਂ ਹੱਥ ਨਹੀਂ ਉਠਾਇਆ।"

ਸਤਿਗੁਰੂ ਜੀ ਸੂਬਿਆਂ ਨੂੰ ਨਾਰਾਜ਼ ਹੋਏ ਕਿ ਉਹਨਾਂ ਲੋੜ ਤੋਂ ਵੱਧ ਕੀਤੀ ਹੈ। ਇਹਨਾਂ ਵਿਚ ਜਵਾਨ-ਜਹਾਨ ਤਾਂ ਸੂਬਾ ਗਿਆਨਾ ਸਿੰਘ ਹੀ ਸੀ। ਪਰ ਸਤਿਗੁਰੂ ਜੀ ਨੇ ਆਪਣੀ ਨਰਾਜ਼ਗੀ ਸੂਬਾ ਲੱਖਾ ਸਿੰਘ ਜੀ ਤੇ ਹੀ ਪ੍ਰਗਟ ਕੀਤੀ। ਮਲਵਈ ਸਿੰਘਾਂ ਨੂੰ ਪਿਆਰ ਸਤਿਕਾਰ ਦੇ ਕੇ ਵਿਰਚਾਇਆ।

ਸਤਿਗੁਰੂਆਂ ਨਾਲ ਰਹਿਣ ਵਾਲੇ ਸੇਵਕ ਕਈ ਵਾਰ ਆਪਣੀ ਅਕਲ ਬੁੱਧ ਨੂੰ ਸਤਿਗੁਰੂ ਤੋਂ ਵੀ ਉਤਦੀ ਵੇਖਦੇ ਹਨ। ਜਿਸ ਕਿਸੇ ਗੱਲ ਨੂੰ ਸਤਿਗੁਰੂ ਅਣਵੇਖੀ ਕਰਨਾ ਚਾਹੁਣ, ਚਤੁਰ ਸੇਵਕ ਉਸ ਚੀਜ਼ ਵਲ ਬਦੋਬਦੀ ਧਿਆਨ ਦੁਆਂਦੇ ਹਨ। ਅਜਿਹੇ ਵਿਚ ਸਿਖਾਂ ਸੇਵਕਾਂ ਨੂੰ ਮਲੋਜ਼ੋਰੀ ਕਿਸੇ ਅਣਚਾਹੀ ਗੱਲ ਦਾ ਸ਼ਿਕਾਰ ਹੋਣਾ

ਪੈ ਜਾਂਦਾ ਹੈ। ਬਾਬਾ ਗਿਆਨਾ ਸਿੰਘ ਹੁਰੀਂ ਵੀ ਕਈ ਵੇਰ ਅਜਿਹੀ ਸਥਿਤੀ ਦੇ ਕਾਬੂ ਆ ਜਾਂਦੇ।

੧੯੭੦ ਈ: ਦੀ ਗੱਲ ਹੈ! ਸਤਿਗੁਰੂ ਜੀ ਸੰਗਤਾਂ ਸਮੇਤ ਅਨੰਦਪੁਰ ਦੇ ਹੋਲੇ ਚਲੇ। ਪਹਿਲਾ ਪੜਾਉ ਉਟਾਲੀਂ (ਲੁਧਿਆਣਾ) ਕੀਤਾ । ਬਾਬਾ ਬਿਸ਼ਨ ਸਿੰਘ ਜੋ ਕਿ ਅਫ਼ਗਾਨਿਸਤਾਨ ਤੇ ਰੂਸ ਦੀ ਸਰਕਾਰ ਨਾਲ ਸਤਿਗੁਰਾਂ ਵਲੋਂ ਰਾਜਦੂਤਕ ਸੰਬੰਧ ਰਖਦਾ ਸੀ, ੨੫ ਸਿੰਘਾਂ ਨਾਲ ਦਰਸ਼ਨ ਕਰਨ ਨੂੰ ਆ ਗਿਆ। ਸਤਿਗੁਰੂ ਜੀ ਨੇ ਕੁਛ ਦੇਸ਼ਾਂ ਦੀ ਪ੍ਰਸਪਰ ਲੜਾਈ ਬਾਰੇ ਪੁਛਿਆ। ਉਸਨੇ ਆਖਿਆ: ਬਾਪੂ ਜੀ, ਤੁਸੀਂ ਸਭੋ ਕੁਝ ਜਾਣਦੇ ਹੋ। ਸਤਿਗੁਰਾਂ ਥਾਪੀ ਦੇ ਕੇ ਮਾਣ ਬਖਸ਼ਿਆ। ਪਰ ਸੂਬਾ ਗਿਆਨਾ ਸਿੰਘ ਦੀ ਅੱਖ ਉਹਦੇ ਸਿਰ ਤੇ ਦਮਾਲੇਦਾਰ ਬੱਧੇ ਦਸਤਾਰੇ ਵੱਲ ਸੀ।

ਸਤਿਗੁਰਾਂ ਨੇ ਬਾਬਾ ਜੀ ਦੇ ਨਾਲ ਦੇ ਸਿੰਘਾਂ ਵਲ ਵੇਖ ਆਗਿਆ ਕੀਤੀ ਕਿ ਉੱਚੇ ਦਮਾਲੇ ਕੂਕਿਆਂ ਨੂੰ ਨਹੀਂ ਸੋਭਦੇ, ਨਾ ਰਖੋ। ਬਾਬਾ ਬਿਸ਼ਨ ਸਿੰਘ ਬਿਨਾ ਸਭ ਨੇ ਗੁਰਮੁਖੀ ਦਸਤਾਰੇ ਸਜਾ ਲਏ। ਬਾਬਾ ਗਿਆਨਾ ਸਿੰਘ ਕੋਲੋਂ ਰਿਹਾ ਨਾ ਗਿਆ। ਉਸ ਨੇ ਨਾਲ ਦੇ ਸੂਬੇ ਦੇ ਕੰਨ ਵਿਚ ਘੁਸਰ ਮੁਸਰ ਕੀਤੀ : ਅਗੇ ਚੰਗੇ ਭਲੇ ਦਸਤਾਰੇ ਬੰਨ੍ਹਦੇ ਸਨ, ਇਸ ਨਿਹੰਗ ਨੇ ਸਭਨਾਂ ਦੀ ਮੱਤ ਮਾਰ ਦਿਤੀ ਹੈ। ਬਾਬਾ ਬਿਸ਼ਨ ਸਿੰਘ ਜੀ ਨੇ ਤੁਰੰਤ ਭਾਂਪ ਲਿਆ . ਉੱਚੀ ਆਵਾਜ਼ ਵਿਚ ਆਖਿਆ : ਗਿਆਨਾ ਸਿੰਘਾ! ਕੰਨਾਬਾਤੀ ਨਹੀਂ ਕਰਨੀ ਚਾਹੀਏ। ਅੰਤਰਜਾਮੀ ਸਭ ਕੁਛ ਜਾਣ ਰਿਹਾ ਹੈ। ਕੰਨਾ ਬਾਤੀ ਕਰਨੀ ਅਛੀ ਨਹੀਂ ਹੈ।

ਮਾਲਵੇ ਦਾ ਦੌਰਾ ਕਰਦਿਆਂ ਪਿੰਡ ਖੋਟਿਆਂ ਤੋਂ ਹੋ ਧੂੜਕੋਟ ਪੜਾਉ ਕਰਨ ਬਾਅਦ ਜਾਂ ਅਗਲੇ ਦਿਨ ਸਤਿਗੁਰੂ ਜੀ ਸਿੰਘਾਂ ਅਤੇ ਸੂਬਿਆਂ ਸਮੇਤ ਭਾਗੀ ਪੁਰ ਆਏ ਤਾਂ ਮਸਤਾਨਾ "ਲਹਿਣਾ ਸਿੰਘ ਮੁੜ ਮੁੜ ਕੇ ਦੀਵਾਨ ਵਿਚ ਜੈਕਾਰੇ ਗਜਾਵੇ। ਸਭੇ ਬੰਦ ਕਰ ਰਹੇ ਨਾ ਬੰਦ ਹੋਇਆ। ਗੁਰੂ ਜੀ ਪਾਸ ਅਰਜ ਕੀਤੀ : ਲਹਿਣਾ ਸਿੰਘ ਸ਼ਬਦ ਕੀਰਤਨ ਨਹੀਂ ਸੁਣਨ ਦੇਂਦਾ। ਗੁਰੂ ਜੀ ਬਚਨ ਕੀਤਾ : ਦੀਵਾਨ ਸੇ ਬਾਹਰ ਕਰ ਦਿਓ। ਗਿਆਨਾ ਸਿੰਘ ਤੇ ਹਰਨਾਮ ਸਿੰਘ ਏਨਾ ਦੋਹਾਂ ਨੇ ਮਾਰਿਆ ਲੱਤਾਂ ਮੁੱਕੀਆਂ ਨਾਲ। ਗੁਰੂ ਜੀ (ਨੂੰ ਪਤਾ ਲਗਾ ਤਾਂ ਉਹਨਾਂ ਇਹਨਾਂ ਦੋਹਾਂ ਨੂੰ)

ਬਚਨ ਕੀਤਾ : ਮੈਂ ਮਾਰਨ ਨੂੰ ਤਾਂ ਨਹੀਂ ਸੀ ਕਹਿਆ। ਬਾਹਰ ਕਰਨ ਨੂੰ ਕਹਿਆ ਸੀ। ਜੇਕਰ ਤੁਸੀਂ ਐਤਨੇ ਸੂਰਮੇ ਹੋ ਤਾਂ ਬੁਚੜਾਂ ਨੂੰ ਮਾਰੋ।*

ਸਤਿਗੁਰਾਂ ਦਾ ਇਹ ਬਚਨ ਸੁਣਕੇ ਬਾਬਾ ਗਿਆਨਾ ਸਿੰਘ ਚੁੱਪ ਤਾਂ ਕਰ ਰਿਹਾ ਪਰ ਗੱਲ ਉਹਦੇ ਧੁਰ ਅਪੜ ਗਈ।

ਬਾਬਾ ਗਿਆਨਾ ਸਿੰਘ ਸੂਬਾ ਤਾਂ ਸੀ ਪਰ ਡਾਢੇ ਕਰੀਬੀ ਸੂਬਿਆਂ ਵਿਚੋਂ ਨਹੀਂ ਸੀ। ਉਸਦੀ ਲੋਚਾ ਹੋਰ ਵੀ ਅਗੇਰੇ ਹੋਣ ਦੀ ਸੀ। ਅਤੇ ਹੁਣ ਉਸਨੇ ਸਤਿਗੁਰੂ ਰਾਮ ਸਿੰਘ ਜੀ ਦੇ ਅਰੋਗੇ ਜੀਵਨ ਵਿਚ ਦਾਖ਼ਲੇ ਦੀ ਸੋਚੀ। ਸਤਿਗੁਰੂ ਜੀ ਦੇ ਮਹਿਲ ਮਾਤਾ ਜੱਸਾਂ ਜੀ ਨੂੰ ਪੂਰੇ ਹੋਇਆਂ ਅਜੇ ਸਾਲ ਵੀ ਨਹੀਂ ਸੀ ਹੋਇਆ। ਬੀਤੀ ਦੀਵਾਲੀ ਨੂੰ ਹੀ ਤਾਂ ਉਹ ਚੜ੍ਹੇ ਸਨ। ਛੇ ਮਹੀਨੇ ਬੀਤਦਿਆਂ ਨੂੰ ਹੀ ਦਮਦਮੇ ਦੀ ਵੈਸਾਖੀ ਸਮੇਂ ਉਹ ਤਜਵੀਜ਼ ਲੈ ਕੇ ਆ ਗਿਆ। ਜ਼ਰਾ ਇਕਾਂਤ ਵੇਖ ਅਰਜ਼ ਕੀਤੀ : ਜੀ, ਤੁਸੀਂ ਅਨੰਦ ਪੜਾਇ ਲਵੋ। ਜ਼ਿਮੀਦਾਰਾਂ ਦੀਆਂ ਲੜਕੀਆਂ ਤਿਆਰ ਕੀਤੀਆਂ ਹੈਨ।

ਸਤਿਗੁਰੂ ਜੀ ਨੇ ਗਿਆਨਾ ਸਿੰਘ ਜੀ ਦੀ ਤਜਵੀਜ਼ ਨੂੰ ਹੁੰਗਾਰਾ ਨਾ ਭਰਿਆ। ਪਰ ਗਿਆਨਾ ਸਿੰਘ ਹੁਰਾਂ ਸਮਝ ਲਿਆ ਕਿ ਇਹ ਗੱਲ ਕਰਨ ਹੀ ਵਾਲੀ ਹੈ, ਇਸ ਇਕ ਤੀਰ ਨਾਲ ਕਈ ਨਿਸ਼ਾਨੇ ਫੁੰਡੇ ਜਾਣੇ ਸਨ :

੧. ਵਿਸ਼ੇਸ਼ ਨੇੜਤਾ ਪ੍ਰਾਪਤ ਕਰਨੀ।
੨. ਸਤਿਗੁਰੂ ਜੀ ਦੇ ਸਮਾਜ ਲਈ ਅਸਲੋਂ ਬਿੰਦੀ ਜਾ-ਨਸ਼ੀਨ ਦੇਣਾ।
੩. ਗੁਰੂ ਘਰ ਵਿਚ ਅੰਤਰ ਜਾਤੀ ਵਿਆਹਾ ਦੀ ਰਵਸ਼ ਪਾਣੀ।
੪. ਬਾਬਾ ਜੱਸਾ ਸਿੰਘ, ਸਤਿਗੁਰੂ ਜੀ ਦੇ ਪਿਤਾ ਦੀਆਂ ਖੁਸ਼ੀਆਂ ਲੈਣੀਆਂ।
੫. ਲੜਕੀ ਵਾਲੇ ਪਰਵਾਰ ਵਿਚ ਆਪਣੀ ਸਥਿਤੀ ਹੋਰ ਵੀ ਮਜ਼ਬੂਤ ਬਨਾਣੀ।

ਇਸ ਮਸਲੇ ਉਤੇ ਨੌਜੁਆਨ ਸੂਬੇ ਨੇ ਕਈ ਕੋਸ਼ਸ਼ਾਂ ਕੀਤੀਆਂ ਪਰ ਸਤਿਗੁਰੂ ਰਾਮ ਸਿੰਘ ਜੀ ਕੂਕਾ ਅੰਦੋਲਨ ਨੂੰ ਜਿਸ ਪੜਾ ਤੇ ਲੈ ਆਏ ਸਨ ਏਥੇ ਆਪਣੀ

*'ਸਤਿਗੁਰ ਬਿਲਾਸ' ਭਾਈ ਸੰਤੋਖ ਸਿੰਘ ਪੰਨਾ ੩੬੪

ਸੁਖ-ਸੁਵਿਧਾ ਬਾਰੇ ਨਹੀਂ ਸੀ ਸੋਚਿਆ ਜਾ ਸਕਦਾ। ਅੱਗੇ ਚਲਕੇ ਤਾਂ ਗਿਆਨਾ ਸਿੰਘ ਜੀ ਨੇ ਸਤਿਗੁਰੂ ਜੀ ਦੇ ਦੂਜੇ ਵਿਆਹ ਲਈ ਬਹੁਤ ਤਰਦੱਦ ਕੀਤਾ ਪਰ ਸਤਿਗੁਰੂ ਜੀ ਸਦਾ ਹੀ ਆਉਣ ਵਾਲੇ ਹਾਲਾਤ ਤੋਂ ਸੁਚੇਤ ਕਰਦੇ। ਉਹਨਾਂ ਨੂੰ ਪਤਾ ਸੀ ਕਿ ਬਰਤਾਨਵੀ ਸਰਕਾਰ ਉਹਦੀਆਂ ਜੜ੍ਹਾਂ ਵਿਚ ਅੱਕ ਚੋਣ ਵਾਲੇ ਨੂੰ ਕਿਸ਼ੇ ਤਰ੍ਹਾਂ ਨਹੀਂ ਬਖਸ਼ੇ ਗੀ। ਸਤਿਗੁਰੂ ਜੀ ਦੀ ਪੇਸ਼ੀਨ ਗੋਈ ਬਾਅਦ ਵਿਚ ਅੱਖਰ-ਅੱਖਰ ਠੀਕ ਸਿਧ ਹੋਈ।

ਪਰ ਸਤਿਗੁਰੂ ਜੀ ਨੇ ਆਪਣੇ ਅਜਿਹੇ ਪ੍ਰੇਮੀ ਨੂੰ ਇਕ ਹੋਰ ਵਾਪਰੀ ਘਟਨਾ ਵਿਚ ਹਾੜ-ਜੋਖ ਲਿਆ। ਉਸ ਦਿਨ ਉਸ ਦੀ ਆਗਿਆਕਰਤਾ ਜਾਂ ਹਿਤ ਚਿੰਤਨਾ ਇਕ ਦਮ ਹੀ ਨਫ਼ੀ ਵਿਚ ਬਦਲ ਗਈ।

ਦਮਦਮੇ ਸਾਹਿਬ (ਤਲਵੰਡੀ ਸਾਬੋ ਕੀ) ਵਲੋਂ ਸਤਿਗੁਰੂ ਜੀ ਤੇ ਸਿਖਾਂ ਦਾ ਵਹੀਰ ਪੜਾਓ ਪੜਾਈ ਆ ਰਿਹਾ ਸੀ। ਥਰਾਜ ਦੀਆਂ ਸੰਗਤਾਂ ਨੂੰ ਤਾਰਦੇ ਹੋਏ ਨੰਗਲਾਂ ਵਿਚ ਆ ਪੜਾਉ ਕੀਤਾ। ਸਤਿਗੁਰੂ ਜੀ ਚੀਨੀ ਘੋੜੀ ਤੋਂ ਆਣ ਉਤਰੇ। ਕੁਛ ਸੂਬੇ ਵੀ ਘੋੜਿਆਂ ਦੇ ਰੱਸੇ ਕਿਲਿਆਂ ਨੂੰ ਅੜਾਣ ਲਗੇ। ਬਹੁਤ ਸਾਰੀਆਂ ਸੰਗਤਾਂ ਪਿਛੇ ਪਿਛੇ ਆ ਰਹੀਆਂ ਸਨ। ਨੰਗਲ ਦੇ ਕੋਹ ਪਿਛੇ ਮਸਤਾਨਿਆਂ ਦਾ ਇਕ ਜਥਾ ਬੈਠਾ ਹੋਇਆ ਸੀ। ਸੂਬਾ ਗਿਆਨਾ ਸਿੰਘ ਦਾ ਛੋਟਾ ਭਾਈ ਹਰਨਾਮ ਸਿੰਘ ਕੰਨ੍ਹ ਮਾਈਆਂ ਬੀਬੀਆਂ ਨਾਲ ਹਸਦਾ ਆ ਰਿਹਾ ਸੀ ਕਿ ਮਸਤਾਨਿਆਂ ਸੱਦ ਲਿਆ ਤੇ ਸਤਿਕਾਰ ਪੂਰਵਕ ਲੱਤਾਂ ਘੁਟਦਿਆਂ ਉਹਨਾਂ ਚੋਂ ਸ੍ਰ. ਹੀਰਾ ਸਿੰਘ ਨੇ ਹਰਨਾਮ ਸਿੰਘ ਜੀ ਦੇ ਇਸ ਲੱਛਣ ਨੂੰ ਚੰਗਾ ਨ ਦੱਸ ਕੇ ਅਗੇ ਤੋਂ ਸਾਊਆਂ ਵਾਂਗ ਚਲਣ ਦੀ ਪ੍ਰੇਰਣਾ ਕੀਤੀ। ਪਰ ਸੰਭਵ ਹੈ ਸੂਬੇ ਗਿਆਨਾ ਸਿੰਘ ਦੇ ਮਾਣ ਕਰਕੇ ਹੀ ਜੋ ਕੁਝ ਹਰਨਾਮ ਸਿੰਘ ਨੇ ਕਿਹਾ, ਉਸਨੇ ਮਸਤਾਨਿਆਂ ਨੂੰ ਤਾਅ ਦਿਤਾ। ਇਕ ਚਪੇੜ ਦੂਜੇ ਹੀਰਾ ਸਿੰਘ ਨੇ ਜੜ ਦਿਤੀ ਤੇ ਫਿਰ ਉਹ ਲੱਤਾਂ ਮੁੱਕੀਆਂ ਦਾ ਸ਼ਿਕਾਰ ਹੋ ਗਿਆ।

ਭਾਈ ਲਾਲ ਸਿੰਘ ਲਤਾਲੀਏ ਨੇ ਘੋੜੀ ਦੁੜਾਕੇ ਗਿਆਨਾ ਸਿੰਘ ਜੀ ਨੂੰ ਆ ਦਸਿਆ ਕਿ ਹਰਨਾਮ ਸਿੰਘ ਮਸਤਾਨਿਆਂ ਮਾਰ ਘਤਿਆ ਹੈ। ਅਤੇ ਗਿਆਨਾ ਸਿੰਘ ਨੇ ਬਿਬੇਕ ਬੁਧ ਵਿਸਾਰ ਕੇ ਤੁਰਤ ਐਲਾਨ ਕਰ ਦਿਤਾ : ਮੈਨੂੰ ਅੰਨ ਖਾਣਾ ਹਰਾਮ

ਹੈ ਜਿੰਨਾ ਚਿਰ ਹਰਨਾਮ ਸਿੰਘ ਦੀ ਲੋਥ ਨਾਲ (ਮਸਤਾਨਿਆਂ ਚੋਂ ਵੀ ਕਿਸੇ ਦੀ) ਲੋਥ ਨਹੀਂ ਪਾਇ ਲੈਂਦੇ, ਓਨਾ ਚਿਰ ਮੈਨੂੰ ਆਰਾਮ ਨਹੀਂ ਆਉਂਦਾ ।*

ਸਤਿਗੁਰੂ ਜੀ ਤਕ ਵੀ ਖ਼ਬਰ ਅਪੜੀ ਕਿ ਹਰਨਾਮ ਸਿੰਘ ਮਾਰ ਘੱਤਿਆ ਮਸਤਾਨਿਆਂ ਨੇ ਤੇ ਗਿਆਨਾ ਸਿੰਘ ਜੀ ਮਰਨ ਮਾਰਨ ਤੇ ਤੁਲੇ ਹੋਏ ਨੇ । ਸਤਿਗੁਰੂ ਜੀ ਵਾਸਤੇ ਤਾਂ ਸਾਰੇ ਸਿਖ ਹੀ ਪਿਆਰੇ ਸਨ ਤੇ ਇਸ ਜੁਧ ਦੇ ਜੁਆਨਾਂ ਨੂੰ ਜੇ ਵੇਲੇ ਸਿਰ ਸ਼ਾਂਤ ਨ ਕਰਦੇ ਤਾਂ ਕੌਣ ਕਰਦਾ ! ਤੁਰਤ ਉਠ । ਮਰਨ ਮਾਰਨ ਨੂੰ ਉਤਾਰੂ ਹੋਏ ਸਿੰਘਾਂ ਦਰਮਿਆਨ ਜਾ ਖਲੋਤੇ । "ਆਉਂਦਿਆਂ ਹੀ ਅਗੇ ਲੀਕ ਕੱਢ ਦਿਤੀ। ਬਚਨ ਕੀਤਾ ਸ਼ਤਾਬੀ ਨਾਲ : ਧੁਆਨੂੰ ਮੇਰੀ ਸੌਂਹ ਹੈ ਜੇ ਲੀਕ ਟੱਪੇ । ਗਿਆਨਾ ਸਿੰਘ ਲੀਕ ਟੱਪ ਗਿਆ । ਕਹੇ ਕੇ ਮੇਰੇ ਸੇ ਨਹੀਂ ਠਹਿਰਿਆ ਜਾਂਦਾ ਹੈ । ਭਾਵੇਂ ਕਿੰਨੀਆਂ ਸੁਗੰਧਾਂ ਦੇਵੋ ।"*

ਸੂਬੇ ਦਾ ਇਮਤਿਹਾਨ ਹੋ ਗਿਆ । ਹਰਨਾਮ ਸਿੰਘ ਤਾਂ ਜੀਉਂਦਾ ਜਾਗਦਾ ਸੀ । ਪਰ ਉਹ ਇਕ ਮਿੰਟ ਵਿਚ ਸੁਣੀ ਸੁਣਾਈ ਗੱਲ ਨਾਲ ਆਪਣੇ ਸਤਿਗੁਰੂ ਦੇ ਬਚਨ ਨੂੰ ਵੀ ਤੇ ਸੁਗੰਧ ਨੂੰ ਵੀ ਉਲੰਘ ਗਿਆ । ਸੂਬਾ ਗਿਆਨਾ ਸਿੰਘ ਦਾ ਮਾਣ ਟੁੱਟ ਚੁਕਾ ਸੀ ।

ਕ੍ਰੋਧੀ ਗਿਆਨਾ ਸਿੰਘ ਨੂੰ ਜੱਫੀ ਵਿਚ ਲੈ ਕੇ ਸਤਿਗੁਰਾਂ ਠੰਢਿਆਂ ਕੀਤਾ "ਜੇ ਤੈਨੂੰ ਅਦਾਲਤ ਨਾ ਮਿਲੀ ਤਾਂ ਤੂੰ ਜੋ ਕਰਦਾ ਹੈ ਕਰੀਂ । ਹੁਣ ਧੀਰਜ ਕਰ ਜੇਹੜੀ ਹੋਣੀ ਸੀ ਸੋ ਹੋਇ ਗਈ ਹੈ ।"*

ਮਸਲਾ ਬੜਾ ਨਾਜ਼ਕ ਸੀ । ਪੁਣ ਛਾਣ ਤੋਂ ਪਤਾ ਲਗਾ ਮਸਤਾਨਿਆਂ ਵੀ ਅਯੋਗ ਵਿਵਹਾਰ ਤੋਂ ਹੀ ਤਾੜਿਆ-ਮਾਰਿਆ ਸੀ । ਪਰ ਏਧਰ ਸੂਬਾ ਗਿਆਨਾ ਸਿੰਘ ਦਾ ਮਾਣ ਵੀ ਰਖਣਾ ਸੀ । ਅਗੇ ਜੋ ਕੁਝ ਵਾਪਰਿਆ ਉਹ ਗੁਰੂ ਸਿੱਖੀ ਦੀ ਸਾਂਝ ਦਾ ਅਨੂਪਮ ਉਦਾਹਰਣ ਸੀ । ਪਰ ਅਸੀਂ ਇਸ ਗੱਲ ਨੂੰ ਏਥੇ ਹੀ ਛੱਡਦੇ ਹਾਂ ।

ਏਧਰ ਅੰਗਰੇਜ਼ ਸ਼ਾਸਕਾਂ ਨੇ ਹਿੰਦੁਸਤਾਨ ਦੀਆਂ ਦੋ ਮੁਖ ਕੌਮੀਅਤਾਂ ਦੇ

---

*ਸਤਿਗੁਰੂ ਬਿਲਾਸ, ਭਾਈ ਸੰਤੋਖ ਸਿੰਘ, ਪੰਨਾ ੩੭੪

ਅੰਤਰ-ਵਿਰੋਧ ਨੂੰ ਤਾੜ ਲਿਆ ਸੀ। ਅਤੇ ਹਰੇਕ ਨੂੰ ਧਾਰਮਿਕ ਆਜ਼ਾਦੀ ਦੇ ਨਾਂ ਤੇ ਮੁਸਲਮਾਨ ਵਸੋਂ ਨੂੰ ਗੱਕੇ ਮਾਸ ਦੀਆਂ ਦੂਕਾਨਾਂ ਦੀ ਆਗਿਆ ਜਾਰੀ ਕਰ ਦਿਤੀ ਗਈ ਸੀ।

ਸ. ਨਾਹਰ ਸਿੰਘ ਐਮ. ਏ. ਨੇ ਨਾਮਧਾਰੀ ਇਤਿਹਾਸ ਵਿਚ ਲਿਖਿਆ ਹੈ : ਅੰਗਰੇਜ਼ਾਂ ਦੀਆਂ ਫੌਜਾਂ ਵਿਚ ਅੰਗਰੇਜ਼ ਸਿਪਾਹੀ ਗਊ-ਮਾਸ ਖਾਂਦੇ ਸਨ। ਇਸ ਲਈ (ਪੰਜਾਬ ਵਿਚ) ਅੰਗਰੇਜ਼ੀ ਫੌਜਾਂ ਦੇ ਆਉਣ ਤੋਂ ਲਗ ਭਗ ਸਵਾ ਮਹੀਨਾ ਪਿਛੋਂ ਹੀ ਭਾਰਤ ਸਰਕਾਰ ਦੀ ਸੰਮਤੀ ਨਾਲ ਪੰਜਾਬ ਦੇ ਬੋਰਡ ਆਫ਼ ਐਡਮਿਨਿਸ-ਟ੍ਰੇਸ਼ਨ ਦੇ ਗਸ਼ਤੀ ਪੱਤਰ ਨੰ: ੩ ਮਿਤੀ ੫ ਮਈ ੧੮੪੯ ਦੇ ਅਨੁਸਾਰ ਪੰਜਾਬ ਵਿਚ ਮਾਸ ਖਾਣ ਵਾਸਤੇ ਗਊ-ਹੱਤਿਆ ਦੀ ਆਗਿਆ ਦੇ ਦਿਤੀ ਗਈ।

ਇਸ ਨਾਲ ਪੰਜਾਬ ਦੇ ਮੁਸਲਮਾਨਾਂ ਤੇ ਇਸਾਈਆਂ ਨੂੰ ਗਊ-ਮਾਸ ਖਾਣ ਦੀ ਖੁਲ੍ਹ ਹੋ ਗਈ।

ਇਸ ਹੁਕਮ ਨਾਲ ਇਕ ਲੰਮੇ ਸਮੇਂ ਤੋਂ ਵਸਦੀ ਆਈ ਹਿੰਦੂ, ਸਿੱਖ, ਮੁਸਲਿਮ ਪਰਜਾ ਵਿਚ ਪਰਸਪਰ ਮਨ ਮੁਟਾਵ ਦੀਆਂ ਨੀਹਾਂ ਧਰੀਆਂ ਗਈਆਂ। ਇਹ ਆਗਿਆ ਪੰਜਾਬ ਦੇ ਹਿੰਦੂਆਂ ਅਤੇ ਸਿਖਾਂ ਲਈ ਨਾਗਵਾਰ ਸੀ ਪਰ ਜਿਨ੍ਹਾਂ ਨੇ ਪੰਜਾਬੀਆਂ ਨੂੰ ਆਪਣੇ ਅਧੀਨ ਕਰ ਲਿਆ ਸੀ ਉਨ੍ਹਾਂ ਪੰਜਾਬੀਆਂ ਦੇ ਸਵੈਮਾਣ, ਅਣਖ ਤੇ ਧਾਰਮਿਕ ਕਦਰਾਂ ਕੀਮਤਾਂ ਨੂੰ ਰੋਕਣ ਵਿਚ ਦਿਲਚਸਪੀ ਦਿਖਾ ਕੇ ਹਿੰਦੂ-ਮੁਸਲਮਾਨਾਂ ਵਿਚ ਸਿਹ ਦਾ ਤੱਕਲ਼ਾ ਗੱਡ ਦਿਤਾ। ਸ਼ਾਤਰ ਸ਼ਾਸਕਾਂ ਨੂੰ ਪਤਾ ਸੀ ਕਿ ਸੰਨ ੫੭ ਦਾ ਗ਼ਦਰ ਵੀ ਦਾਰੂ ਸਿੱਕੇ ਲਈ ਵਰਤੀ ਜਾਂਦੀ ਗੋ-ਤੰਦੀ ਤੋਂ ਹੀ ਭੜਕਿਆ ਸੀ ਪਰ ਹੁਣ ਉਸ ਨੂੰ ਆਪਣੀ ਸ਼ਕਤੀ ਤੇ ਭਾਰਤੀਆਂ ਦੀ ਕਮਜ਼ੋਰੀ ਦੀ ਪੂਰੀ ਪੂਰੀ ਤਰ੍ਹਾਂ ਗਿਆਨ ਸੀ, ਇਸ ਲਈ ਉਹ ਨਿਰਸੰਕੋਚ ਮਨ ਆਈ ਕਰਕੇ ਨਵੇਂ ਨਵੇਂ ਗ਼ੁਲਾਮਾਂ ਨੂੰ ਹਰ ਪਰਕਾਰ ਖੱਸੀ ਕਰ ਦੇਣਾ ਚਾਹੁੰਦਾ ਸੀ।

ਉਂਜ ਅੰਗਰੇਜ਼ ਹਾਕਮਾਂ ਨੇ ਵਿਚੋਂ ਵਾਰਿਓਂ ਅਜਿਹੇ ਆਦੇਸ਼ ਵੀ ਜਾਰੀ ਕੀਤੇ ਜਿਨ੍ਹਾਂ ਦਾ ਮਨੋਰਥ ਕਿਸੇ ਧਰਮ ਦੇ ਧਾਰਮਿਕ ਜਜ਼ਬਿਆਂ ਨੂੰ ਠੇਸ ਨਾ ਪੁਚਾਣਾ ਵੀ ਦੱਸਿਆ ਗਿਆ। ਪਰ ਖਚਰੀ ਬੁਧੀ ਵਾਲੇ ਹਾਕਮਾਂ ਨੇ ਪ੍ਰਸਪਰ ਵਿਦਵੈਸ਼ ਦਾ ਅਜਿਹਾ ਬੀਜ ਆਰੋਪਣ ਕਰ ਦਿਤਾ ਜਿਸ ਦਾ ਪ੍ਰਭਾਵ ਦੇਸ਼ ਦੀ ਵੰਡ ਤਕ ਅਪੜਿਆ

ਅਤੇ ਅਜੇ ਤਕ ਵੀ ਜੁ ਆਪਣੀ ਮਾਰ ਦੀ ਸਮਰਥਾ ਰਖਦਾ ਹੈ ।

ਅਸਾਂ ਇਸ ਦੀ ਹੋਰ ਵਿਆਖਿਆ ਨਹੀਂ ਕਰਨੀ। ਏਨਾਂ ਦੱਸਣਾ ਸਾਡੇ ਵਿਸ਼ੇ ਨਾਲ ਹੀ ਸੰਬੰਧਿਤ ਹੈ ਕਿ ਵੱਡੇ ਵੱਡੇ ਸ਼ਹਿਰਾਂ ਕਸਬਿਆਂ ਵਿਚ ਗਊਆਂ ਦਾ ਵਨਾਹ ਹੋਣ ਲੱਗਾ ਤਾਂ ਉਨ੍ਹਾਂ ਦਾ ਮਾਸ ਬੇਖਟਕੇ ਤੇ ਬਹੁਤੀਆਂ ਹਾਲਤਾਂ ਵਿਚ ਹਿੰਦੂਆਂ ਨੂੰ ਚਿੜਾਉਣ ਦੀ ਗਰਜ਼ ਨਾਲ ਖੁਲ੍ਹੇ ਆਮ ਵੇਚਿਆ ਜਾਣ ਲਗਾ। ਗ਼ੁਲਾਮ ਹੋਏ ਹਿੰਦੂ-ਸਿੱਖਾਂ ਦੀ ਮਰਦੂਦਗੀ ਦਾ ਇਹ ਹਾਲ ਸੀ ਕਿ ਅੰਮ੍ਰਿਤਸਰ ਹਰਿਮੰਦਰ ਸਾਹਿਬ ਦੇ ਕੋਲ਼ ਘੰਟਾ ਘਰ ਤਕ ਗੋਕੇ ਮਾਸ ਦੀਆਂ ਦੁਕਾਨਾਂ ਆ ਗਈਆਂ ।

ਹਿੰਦੂ ਸਿਖ ਵਿਚੋ ਵਿਚ ਜ਼ਹਿਰ ਤਾਂ ਬਥੇਰਾ ਘੋਲਦੇ ਰਹੇ ਪਰ ਇਸ ਚੈਲਿੰਜ ਦਾ ਜਵਾਬ ਕਿਸੇ ਕੋਲ ਨਹੀਂ ਸੀ ।

ਗੁਰੂ ਰਾਮ ਸਿੰਘ ਜੀ ਦੇ ਪ੍ਰਚੰਡ ਕੀਤੇ ਨਾਮਧਾਰੀਆਂ ਨੇ ਅੰਤ ਨੂੰ ਇਹ ਚੈਲਿੰਜ ਪਰਵਾਨ ਕੀਤਾ ਤੇ ੧੪-੧੫ ਜੂਨ ਦੀ ਰਾਤੀਂ ਅੰਮ੍ਰਿਤਸਰ ਦੇ ਬੁਚੜਖਾਨੇ ਤੇ ਹਮਲਾ ਕਰਕੇ ੪ ਬੁਚੜਾਂ ਨੂੰ ਕਤਲ ਕਰ ਦਿਤਾ ਤੇ ਕੁਛ ਨੂੰ ਅਧਮੋਇਆ ਕਰਕੇ ਅਲੀ ਪੰਜ ਹੋ ਗਏ ।

ਕੂਕਿਆਂ ਵਿਚ ਇਸ ਘਟਨਾ ਦਾ ਬੜਾ ਉਤੇਜਿਤ ਪ੍ਰਤੀ ਕਰਮ ਹੋਇਆ। ਕਈ ਹਲਕਿਆਂ ਵਿਚ ਤਾਂ ਏਥੋਂ ਤਕ ਸਮਝਿਆ ਜਾਣ ਲਗਾ ਕਿ ਗੁਰੂ ਰਾਮ ਸਿੰਘ ਜੀ ਦੀ ਸੋਚ ਦਾ ਮਿਸ਼ਨ ਪੂਰਾ ਹੋਣ ਲਗਾ ਹੈ, ਹੁਣ ਅੰਗਰੇਜ਼ ਵੀ ਵੱਟੋ ਵੱਟ ਪਾਏ ਜਾ ਸਕਣਗੇ ।

ਗੁਰੂ ਕੇ ਦਰਬਾਰ ਤਕ ਇਸ ਘਟਨਾ ਦੀ ਜਿਉਂ ਹੀ ਖਬਰ ਗ਼ਈ ਸੂਬਾ ਗਿਆਨਾ ਸਿੰਘ ਹੁਰਾਂ ਨੂੰ ਸਭ ਕੁਝ ਭੁਲ ਗਿਆ। ਗਊ ਹਤਿਆਰਿਆਂ ਦਾ ਸਫਾਇਆ ਉਹਨਾਂ ਦੇ ਸਿਰ ਵਿਚ ਘੁੰਮਣ ਲਗਾ। ਉਹ ਮਨੁਖ ਜਿਸ ਨੇ ਗੁਰੂ ਕਿਆਂ ਦੀ ਨਜ਼ਰ ਵਿਚ ਅਪਣਾ ਸਥਾਨ ਨੇੜੇ ਤੋਂ ਨੇੜੇ ਜਣਾਣਾ ਸੀ, ਜਿਸ ਨੇ ਗੁਰੂ ਰਾਮ ਸਿੰਘ ਜੀ ਨੂੰ ਬਾਰ ਬਾਰ ਆਕਹਿ ਕੀਤਾ ਸੀ ਕਿ ਉਹ ਨਾਮਧਾਰੀ ਸਮਾਜ ਦੇ ਹਿਤ ਵਿਚ ਦੁਬਾਰਾ ਅਨੰਦ ਕਾਰਜ ਕਰਵਾ ਲੈਣ, ਉਹ ਸੱਜਣ ਰਣਤੱਤੇ ਵਿਚ ਕੁੱਦਣ ਲਈ ਤਿਆਰ ਹੋ ਗਿਆ। ਉਸ ਨੂੰ ਇਹ ਵੀ ਰੜਕ ਪਈ ਕਿ ਮਝੈਲ ਸਿੱਖ ਪਹਿਲ ਕਰ ਗਏ ਹਨ। ਹੁਣ ਉਹ ਛੋਟੀ ਤੋਂ ਛੋਟੀ ਮਲਵਈ ਸਿਖਾਂ ਦੀ

ਮਦਦ ਨਾਲ ਕੋਈ ਕਾਰਾ ਕਰਨਾ ਚਾਂਹਦਾ ਸੀ

ਗੁਰੂ ਰਾਮ ਸਿੰਘ ਜੀ ਦਾ ਆਦਰਸ਼ ਪੁਰਸ਼ ਗੁਰੂ ਗੋਬਿੰਦ ਸਿੰਘ ਹੀ ਸੀ। ਆਦਿ ਬਾਣੀ ਨਾਲ ਦਸਮ ਬਾਣੀ ਦਾ ਪੜ੍ਹਨ ਪੜ੍ਹਾਣ ਆਮ ਸਿੱਖਾਂ ਵਿਚ ਆਪ ਨੇ ਹੀ ਗਾਇਨ ਕੀਤਾ। ਨਾਮਧਾਰੀ ਸਿੰਘ ਅਥਵਾ ਕੂਕੇ ਸੂਰਜ ਚੜ੍ਹਨ ਦੇ ਨਾਲ ਚੰਡੀ ਦੀ ਵਾਰ ਦਾ ਪਾਠ ਨਿੱਤ ਸਮਾਪਤ ਕਰਦੇ। ਜਾਪੁ, ਅਕਾਲ ਉਸਤਤ, ਸਵੈਯੇ ਸ੍ਰਾਰਗ ਸੁਧ ਤੇ ਤੇਤੀ ਸਵੈਯਾਂ ਤੋਂ ਬਿਨਾਂ ਉਗ੍ਰਦੰਤੀ ਆਦਿ ਦਾ ਪਾਠ ਵੀ ਨਿਤਨੇਮ ਵਿਚ ਸ਼ਾਮਲ ਸੀ।

ਅੱਜ ਦੇ ਸਿੱਖਾਂ ਦੇ ਕੀ ਵਿਚਾਰ ਨੇ, ਇਸ ਨੂੰ ਛਡਦਿਆਂ ਗੁਰੂ ਗੋਬਿੰਦ ਸਿੰਘ ਜੀ ਦੀ ਸਵੈ-ਰਚਨਾਂ ਚੋਂ ਤਿੰਨ ਟੂਕਾਂ ਹਾਜ਼ਰ ਹਨ ਜੋ ਇਹ ਦੱਸਣ ਲਈ ਕਾਫ਼ੀ ਹਨ ਕਿ ਨਾਮਧਾਰੀਆਂ ਨੇ ਗਊ ਦੋਖੀਆਂ ਦੇ ਨਾਸ ਲਈ ਪਹਿਲ ਕਿਉਂ ਕਰ ਲਈ।

ਜਿਸ ਬਾਣੀ ਨੂੰ ਸਾਹਿਬ ਕਲਗੀਧਰ ਜੀ ਨੇ ਇਹਨਾਂ ਸ਼ਬਦਾਂ ਨਾਲ ਸਮਾਪਤਿ ਕੀਤਾ ਹੈ : ਇਤਿ ਸ੍ਰੀ ਗੁਰੂ ਗੋਬਿੰਦ ਸਿੰਘ ਵਿਰੱਚਿਤੇ ਸ੍ਰੀ ਭਗਵਤੀ ਛੰਦ ਖਸ਼ਟਕੰ ਸਮਾਪਤੰ ਮਸਤੁ ਸੁਭਮਸਤੁ। ਉਸ ਵਿਚ ਗਊਆਂ ਬਾਰੇ ਦਸਮੇਸ਼ ਦੀ ਪਹੁੰਚ ਨੂੰ ਇਸ ਤਰ੍ਹਾਂ ਬਖਾਨਿਆ ਹੈ :

ਯਹੀ ਦੇਹਿ ਆਗਿਆ ਤੁਰਕਨ ਗਹਿ ਖਪਾਊਂ।
ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ।

... ... ...

ਸਦਾ ਸਰਬਦਾ ਚਰਣ ਤੁਮਰੇ ਧਿਆਊਂ।
ਤੁਮਨ ਮਿਹਰ ਸਿਉਂ ਦੁਸ਼ਟ ਸਗਲੇ ਖਪਾਊਂ।
ਯਹੀ ਆਸ ਪੂਰਨ ਕਰਹੁ ਤੁਮ ਹਮਾਰੀ।
ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ।

... ... ...

ਯਹੀ ਬੇਨਤੀ ਖਾਸ ਹਮਾਰੀ ਸੁਣੀਜੈ।
ਅਸੁਰ ਮਾਰ ਕਰ ਰੱਛ ਗਊਅਨ ਕਰੀਜੈ।

ਬਰਤਾਨਵੀ ਤਾਜ ਵਿਰੁਧ ਨਫ਼ਰਤ ਦੇ ਨਾਲ ਨਾਲ ਗਊ ਹੱਤਿਆ ਦਾ ਮਸਲਾ ਵੀ ਕੂਕਿਆਂ ਦੇ ਸਹਿਣਯੋਗ ਨਹੀਂ ਸੀ। ਗਾਹੇ-ਬ-ਗਾਹੇ ਗਊਆਂ ਦੇ ਹਿਤ ਵਿਚ ਗੁਰੂ ਰਾਮ ਸਿੰਘ ਜੀ ਦੀ ਪੁਕਾਰ ਸਾਰੇ ਨਾਮਧਾਰੀ ਜਗਤ ਵਿਚ ਗੂੰਜਦੀ ਰਹਿੰਦੀ ਸੀ ਤੇ ਇਹਦਾ ਹੀ ਪ੍ਰਤੀਫਲ ਸੀ ਅੰਮ੍ਰਿਤਸਰ ਵਿਚ ਕੂਕਿਆਂ ਵਲੋਂ ਬੁਚੜ ਬੱਧ।

ਗਿਆਨੀ ਰਤਨ ਸਿੰਘ ਮੰਡੀ ਵਾਲੇ ਨੂੰ ਸਤਿਗੁਰੂ ਜੀ ਨੇ ਇਕ ਵਾਰ ਗਊਆਂ ਹਿਤ ਕੁਝ ਕਰਨ ਦੀ ਵੰਗਾਰ ਪਾਈ ਸੀ ਤੇ ਇਹ ਵੰਗਾਰ ਉਸ ਦੀ ਸੋਚ ਦਾ ਇਕ ਹਿੱਸਾ ਲਗਾਤਾਰ ਬਣੀ ਰਹੀ। ਤਦੋ ਹੀ ਇਕ ਵਾਰ ਜਦ ਕੋਈ ਫੌਜੀ ਸਿੰਘ ਛੁਟੀ ਆਇਆ ਗਿਆਨਾ ਸਿੰਘ ਹੁਰਾਂ ਉਹਦੀ ਕਿਰਪਾਨ ਸੂਤ ਕੇ ਵੇਖੀ ਤੇ ਨਾਲ ਹੀ ਆਖਿਆ : ਧਰਮ ਹੇਤ ਸਾਡਾ ਸੀਸ ਲਗੇ, ਪਹਿਲੇ ਤਾਂ ਮੈਂ ਰਾਜੀ ਹਾਂ। ਗਊ ਬੱਧ ਹਟੇ। ਧਰਮ ਟੁਰੇ ਤੇ ਪਾਪ ਹਟੇ। ਧਰਮ ਹੇਤ ਮੇਰਾ ਸਰੀਰ ਪਹਿਲਾਂ ਲਗੇ।‡

ਇਸ ਦਿਨ ਦੀਵਾਨ ਵਿਚ ਵੀ ਗਿਆਨਾ ਸਿੰਘ ਹੁਰਾਂ ਅਜਿਹੀਆਂ ਗੱਲਾਂ ਕੀਤੀਆਂ। ਕਾਫ਼ੀ ਸਿੰਘਾਂ ਨੂੰ ਬੁਚੜਖਾਨੇ ਬੰਦ ਕਰਵਾਣ ਦੇ ਵਿਚਾਰ ਤੇ ਤਰੀਕੇ ਸੁਝਣ ਲਗੇ। ਗਿਆਨਾ ਸਿੰਘ ਹੁਰਾਂ ਦੇ ਬਚਨਾਂ ਵਿਚ ਤੱਤ ਸੀ।

(ਅੰਮ੍ਰਿਤਸਰ ਬੁਚੜ-ਬੱਧ ਤੋਂ) ਮਾਲਵੇ ਦੇ ਸਿੰਘਾ ਨੇ ਸਮਝਿਆ ਜੋ ਮਾਝੇ ਕੇ ਤਾਂ ਬਾਜੀ ਲੈ ਗਏ ਹੈਨ। ਜੇ ਰਾਇਕੋਟ ਦਾ ਭੀ ਏਹਨਾਂ ਨੇ ਭਾਣਾ ਵਰਤਾਇਆ ਤਾਂ ਅਬਲ ਦਰਜੇ ਮੈਂ ਹੋਇ ਜਾਣਗੇ। ਹੁਣ ਵਾਰੀ ਮਾਲਵੇ ਕੀ ਹੈ। ਸ੍ਰੀ ਸਤਿਗੁਰੂ ਦੇ ਹਜ਼ੂਰ ਮਲਵਈਆਂ ਨੇ ਅਰਜ਼ ਕੀਤੀ ' ਜੀ ਸਚੇ ਪਾਤਸ਼ਾਹ ਸਾਡੀ ਮਲਵਈਆਂ ਕੀ ਵਾਰੀ ਹੈ। ...ਬਾਬੇ ਗਿਆਨਾ ਸਿੰਘ ਨੇ ਅਰਜ਼ ਕੀਤੀ : ਜੀ ਮੈਨੂੰ ਹੁਕਮ ਦੇਵੋ ਮੈਂ ਜਾਵਾਂ ਰਾਇਕੋਟ। ਬਚਨ ਕੀਤਾ : ਨਾ ਜਾਓ। ਫੇਰ ਕਹਿਣ ਲਗਾ : ਜੀ ਮੈਨੂੰ ਹੁਕਮ ਹੋਵੇ ਤਾਂ ਧਰਮ ਦੀ ਕਾਰ ਮੈਂ ਬਜਾਵਾਂ। ਗੁਰੂ ਜੀ ਬਚਨ ਕੀਤਾ : ਤੂੰ ਸ਼ਤਾਨੀਆਂ ਕਰਦਾ ਹੈਂ, ਜਾਹ ਫਾਂਸੀ ਲੈ।†

---

‡ਸਤਿਗੁਰੂ ਬਿਲਾਸ, ਭਾਈ ਸੰਤੋਖ ਸਿੰਘ, ਪੰਨਾ ੩੭੨

†ਸਤਿਗੁਰੂ ਨਿਵਾਸ, ਭਾਈ ਸੰਤੋਖ ਸਿੰਘ, ਪੰਨਾ ੩੭੨।

ਬੱਸ, ਏਨਾਂ ਬਚਨ ਹੀ ਰਾਇਕੋਟ ਦੇ ਬੁੱਚੜਾਂ ਦੇ ਬੱਧ ਦਾ ਆਧਾਰ ਬਣ ਗਿਆ। ਸਪਸ਼ਟ ਦਿਸਦਾ ਪਿਆ ਹੈ ਕਿ ਸਤਿਗੁਰੂ ਜੀ ਅਜੇ ਐਸੀ ਕੋਈ ਗੱਲ ਨਹੀਂ ਕਰਨਾ–ਕਰਵਾਣਾ ਚਾਹੁੰਦੇ। ਪਰ ਦੇਸ ਧਰਮ ਹਿਤ ਸੀਸ ਦੇਣ ਦੇ ਚਾਅ ਨੇ ਰਾਇਕੋਟ ਵਿਚ ਹਮਲਾ ਕਰਨ ਲਈ ਜਿਵੇਂ ਸੁੱਕੇ ਕੱਖਾਂ ਨੂੰ ਤੀਲੀ ਲਾ ਦਿਤੀ।

ਰਾਇਕੋਟ ਜ਼ਿਲਾ ਲੁਧਿਆਣਾ ਦਾ ਇਕ ਤਕੜਾ ਕਸਬਾ ਹੈ। ਜਿਥੇ ੧੮੫੬ ਤੋਂ ਹੀ ਜ਼ਿਲੇ ਦੇ ਡਿਪਟੀ ਕਮਿਸ਼ਨਰ ਦੇ ਹੁਕਮ ਅਨੁਸਾਰ ਬੁਚੜਖਾਨਾ ਖੁਲ ਗਿਆ ਸੀ। ਸ਼ਹਿਰ ਦੀ ਚਾਰ ਦੀਵਾਰੀਉਂ ਬਾਹਰ, ਗੁਰੂ ਗੋਬੰਦ ਸਿੰਘ ਜੀ ਦੇ ਗੁਰਦੁਆਰੇ ਵਲ ਇਹ ਜਗਹ ਨਿਸਚਿਤ ਕੀਤੀ ਗਈ। ਬੁਚੜਖਾਨੇ ਦੇ ਬੁਚੜ ਪਸ਼ੂ ਬੱਧ ਕਰਦੇ ਤੇ ਹੱਡੀਆਂ ਆਦਿ ਸਾਂਝੇ ਛੱਪੜ ਵਿਚ ਜਾ ਸੁਟਦੇ। ਕਾਂ, ਚੀਲਾਂ ਆਦਿ ਹੱਡੀਆਂ ਤੇ ਮਾਸ-ਟੁਕੜੇ ਆਦਿ ਚੁੰਝਾਂ ਵਿਚ ਲੈ ਦੂਰ ਨੇੜੇ ਦੀਆਂ ਥਾਵਾਂ ਤੇ ਜਾ ਸੁਟਦੇ। ਖਨੇਰੇ ਅਤੇ ਰੁੱਖਾਂ ਦੀਆਂ ਟਾਹਣੀਆਂ ਉਹਨਾਂ ਲਈ ਚੁੰਡਣ ਦੇ ਅੱਡੇ ਸਨ।

ਅਸਲ ਵਿਚ ਅੰਗਰੇਜ਼ ਹਾਕਮਾਂ ਦੀ ਸ਼ਹਿ ਤੇ ਹਿੰਦੂ ਸਿੱਖ ਜਨਤਾ ਨੂੰ ਚਿੜ ਇਆ ਹੀ ਜਾ ਰਿਹਾ ਸੀ। ਬੇਬਸ ਲੋਕ ਕਾਨੂਨੀ ਚਾਰਾਜੋਈਆਂ ਕਰਦੇ ਪਰ ਕੋਈ ਦਾਲ ਨਾ ਗਲਦੀ। ਰਾਂਝਾ ਤੇ ਬੂਟਾ ਨਾਮ ਦੇ ਬੁਚੜਾਂ ਤਾਂ ਆਖ਼ਰ ਚੁਕੀ ਹੋਈ ਸੀ।

ਨਾਮਧਾਰੀ ਸਿੰਘ ਵੀ ਦੁਆਲੇ ਦੇ ਪਿੰਡਾਂ ਵਿਚ ਕਾਫ਼ੀ ਸਨ। ਇਕ ਦਿਨ ਇਤਿਹਾਸਕ ਗੁਰਦੁਆਰੇ ਦੇ ਦੀਦਾਰੇ ਕਰਨ ਆਇਆ ਕੂਕਿਆਂ ਨੂੰ ਗ੍ਰੰਥੀ ਨੇ ਹਟਕੋਰੇ ਲੈ ਲੈ ਗੁਰਦੁਆਰੇ ਦੀ ਨਿਤ ਹੁੰਦੀ ਬਿਅਦਬੀ ਦੀ ਗਾਥਾ ਸੁਣਾਈ। ਤਦ ਤੋਂ ਹੀ ਉਹਨਾਂ ਦੀ ਅੱਖ ਵਿਚ ਏਥੋਂ ਦਾ ਬੁਚੜਖਾਨਾ ਰੜਕਣ ਲਗ ਪਿਆ।

ਅਮ੍ਰਿਤਸਰ ਵਿਚ ਹੋਏ ਬੁੱਚੜਾਂ ਦੇ ਕਤਲ ਨੂੰ ਅਜੇ ਪੂਰਾ ਮਹੀਨਾ ਹੀ ਹੋਇਆ ਸੀ ਕਿ ਰਾਇਕੋਟ ਤੇ ਹਮਲਾ ਹੋ ਗਿਆ। ਦੋ ਬੁਚੜ ਜਾਣਕੇ ਵੱਢ ਦਿਤੇ ਗਏ ਤੇ ਸੱਤ ਪੂਰੀ ਤਰ੍ਹਾਂ ਜ਼ਖਮੀ ਹੋ ਗਏ।*

*'ਨਾਮਧਾਰੀ ਇਤਿਹਾਸ', ਸ. ਨਾਹਰ ਸਿੰਘ ਐਮ.ਏ., ਪੰਨਾ ੧੩੧

ਇਹ ਵਾਕਿਆ ੧੫ ਜੁਲਾਈ ੧੮੭੧ ਦੀ ਰਾਤ ਦਾ ਹੈ। ਨੇੜੇ ਦੇ ਸਮੇਂ ਦਾ ਨਾਮਧਾਰੀ ਸਿੰਘ ਭਾਈ ਸੰਤੋਖ ਸਿੰਘ ਇਸ ਘਟਨਾਂ ਦਾ ਜ਼ਿਕਰ ਇਨ੍ਹਾਂ ਸ਼ਬਦਾਂ ਨਾਲ ਕਰਦਾ ਹੈ :

"ਅਠ ਸ੍ਰੀ ਸਾਹਿਬ ਗਿਆਨਾ ਸਿੰਘ ਨੇ ਇਕਠੇ ਕੀਤੇ। ਸੋ ਊਠ ਕੇ ਪਲਾਣੇ ਮੇਂ ਧਰਕੇ ਮੌੜਾਂ ਥੀਂ ਛੀਨੀ ਵਾਲੇ ਆਏ। ਰਤਨ ਸਿੰਘ ਨਾ ਗਿਆ। ਗਿਆਨਾ ਸਿੰਘ ਨਾ ਗਿਆ। ਹੋਰ ਸਿੰਘ ਗਏ। ਹਵਨ ਕੀਤਾ। ਕੜਾਹ ਪ੍ਰਸਾਦ ਕੇ ਗਫੇ ਲਾਏ। ਕੜਾਹ ਪ੍ਰਸਾਦ ਬੂਟਾ ਰਾਮ ਕੇ ਡੇਰੇ ਤਾਜ ਪੁਰ ਕੀਤਾ। ਅਰਦਾਸਾ ਕੀਤਾ। ਸਿੰਘ ਸ਼ੇਰਾਂ ਕੀ ਤਰ੍ਹਾਂ ਚਲੇ। ਬਾਰਸ਼ ਪੈਂਦੀ ਸੀ। ਦੁਆਲੇ ਸ਼ਹਿਰ ਕੇ ਪਾਣੀ ਚੜ੍ਹਿਆ ਹੋਇਆ ਸੀ। ਪਾਣੀ ਲੰਘ ਕੇ ਬੁਚੜ ਖਾਨੇ ਕੇ ਦਰਵਾਜ਼ੇ ਅਗੇ ਆਏ। ਤਾਂ ਬੁਚੜਾਂ ਪੁਛਿਆ : ਕੌਣ ਹੋ ? ਸਿੰਘਾਂ ਨੇ ਕਹਿਆ : ਅਸੀਂ ਊਠਾਂ ਵਾਲੇ ਹਾਂ। ਹੁੱਕੇ ਉਤੇ ਅੱਗ ਧਰਨੀ ਹੈ। ਬੂਚੜਾਂ ਨੇ ਝਟ ਦਰਵਾਜ਼ਾ ਖੋਲ ਦਿਤਾ। ਸੌਣ ਦੀ ਸੰਗਰਾਂਦ ਕੋ ਅੱਠ ਬਜੇ ਰਾਤ ਕੇ ਰਾਇਕੋਟ ਕੇ ਬੂਚੜਖਾਨੇ ਮੇਂ ਪਹਿਲੇ ਗਊਆਂ ਕੇ ਰੱਸੇ ਵਢ ਕੇ ਬਾਹਰ ਕਢ ਦਿਤੀਆਂ ਫੇਰ ਬੂਚੜ ਕਾ ਸਿਰ ਵਢ ਕੇ ਜੈਕਾਰਾ ਗਜਾਈ ਜਾਣ। ਸਿਰੀ ਸਾਹਿਬ ਮਾਰਨ ਤੇ ਜੈਕਾਰਾ ਗਜਾਈ ਜਾਣ।... ਤਿੰਨ ਸਿੰਘ ਤਾਂ ਅੰਦਰ ਕਤਲ ਕਰਦੇ ਸਨ ਬਾਕੀ ਪਹਿਰੇ ਖੜੇ ਹੈਂ।*

ਦਿਨ ਚੜ੍ਹੇ ਪਤਾ ਲਗਿਆ ਕਿ ਜਿਸ ਬੂਟੇ ਤੇ ਰਾਂਝੇ ਨੂੰ ਖਾਸ ਕਰ ਮਾਰਨਾ ਸੀ ਉਹ ਤਾਂ ਬਚੇ .ਰਹਿ ਗਏ। ਬੂਟਾ ਲੁਧਿਆਣੇ ਅਪੀਲ ਕਰਨ ਗਿਆ ਸੀ। ਰਾਂਝਾ ਸ਼ੋਰ ਸੁਣਦਿਆਂ ਕੋਠੋਂ ਉਤਦੀ ਹੋ ਛਾਲ ਮਾਰ ਨੱਸ ਗਿਆ। ਮਾਰੇ ਗਏ ਪ੍ਰਾਹੁਣੇ ਆਏ ਦਸੌਂਧੀ ਗੁੱਜਰ ਤੇ ਉਹਦੀ ਘਰ ਵਾਲੀ ਬੱਸੀ।

ਇਸ ਘਟਨਾ ਨੇ ਤਹਲਕਾ ਮਚਾ ਦਿਤਾ। ਸ਼ਹਿਰ ਦੀ ਮੁਸਲਿਮ ਆਬਾਦੀ ਉਤੇ ਦਹਿਸ਼ਤ ਸੀ। ਹਿੰਦੂ ਸਮਝਦੇ ਸਨ, ਹੁਣ ਗਊ ਬੰਧਕਾਂ ਦਾ ਕਾਲ ਨੇੜੇ ਨੇੜੇ ਆਉਂਦਾ ਜਾ ਰਿਹਾ ਹੈ। ਅੰਗਰੇਜ਼ੀ ਹਕੂਮਤ ਲਈ ਇਕ ਦੂਜੀ ਚੁਣੌਤੀ ਸੀ। ਅਮ੍ਰਿਤਸਰ ਦੀ ਘਟਨਾ ਦੇ ਅਜੇ ਸਹੀ ਕਾਤਲ ਮਿਲੇ ਨਹੀਂ ਸਨ, ਓਥੇ ਹੋਰ ਹੀ,

---

*ਸਤਿਗੁਰ ਬਿਲਾਸ, ਭਾਈ ਸੰਤੋਖ ਸਿੰਘ, ਪੰਨਾ ੩੮੩-੩੮੪

ਮਿ. ਕ੍ਰਿਸਟੀ ਦੇ ਤਸੀਹਿਆਂ ਨਾਲ ਮੁਜਰਮ ਬਣਾ ਕੇ ਜੇਲ੍ਹ ਡਕੇ ਹੋਏ ਸਨ । ਇਸ ਲਈ ਅੰਗਰੇਜ਼ ਹਾਕਮਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ ।

ਪੁਲਿਸ ਥਾਨਾ ਬੁਚੜਖਾਨਿਓਂ ੫੦੦ ਗਜ਼ ਦੇ ਫ਼ਾਸਲੇ ਤੇ ਸੀ । ਵੱਡਾ ਛੋਟਾ ਥਾਣੇਦਾਰ ਮੁਸਲਮਾਨ ਸੀ । ਪਰ ਥਾਣੇ ਵਿਚ ਕੋਈ ਵੀ ਨਹੀਂ ਸੀ । ਚੌਕੀਦਾਰਾਂ ਦਾ ਦਫੇਦਾਰ ਜਦ ਤਕ ਘਟਨਾ-ਸਥਲ ਤੇ ਪਹੁੰਚਾ ਹਮਲਾਵਰ ਨਸ ਚੁਕੇ ਸਨ । ਪੁਲਿਸ ਦੀ ਪਹੁੰਚ ਤੇ ਜੋ ਕੁਝ ਪ੍ਰਾਪਤ ਹੋਇਆ ਉਹ ਪੀਲੇ ਰੰਗ ਦੀ ਇਕ ਲੀਰ ਸੀ ਜੋ ਤਲਵਾਰ ਦੁਆਲੇ ਵਲ੍ਹੇਟਣ ਵਾਲੀ ਹੀ ਲਗਦੀ ਸੀ ।

ਰਾਤ ਹਨੇਰੀ ਝਖੜ ਚਲਦੇ ਹੋਣ ਕਰਕੇ ਪੁਲਿਸ ਵਾਲੇ ਖੁਰਿਆਂ ਦਾ ਪਿਛਾ ਨ ਕਰ ਸਕੇ ਪਰ ਦੂਸਰੇ ਦਿਨ ਭੰਗਾ ਸਿੰਘ ਤੇ ਭੂਪਾ ਪੈੜਾਂ ਦਾ ਪਿਛਾ ਕਰਦਿਆਂ ਰਾਇਕੋਟ ਤੋਂ ਨਾਭਾ ਰਿਆਸਤ ਦੇ ਪਿੰਡ ਜਲਾਲਦੀਵਾਲ ਤਕ ਅਪੜੇ । ਏਥੋਂ ਦੋ ਆਦਮੀ ਵਖ ਹੋ ਗਏ ਸਨ । ਛੇ ਜਣਿਆਂ ਦੇ ਖੁਰੇ ਰਿਆਸਤ ਪਟਿਆਲਾ ਦੇ ਪਿੰਡਾਂ ਥਾਣੀ ਲੰਘਦੇ ਛੀਨੀ ਵਾਲ ਪਹੁੰਚ ਗਏ ।

ਏਧਰ ਡਿਪਟੀ ਕਮਿਸ਼ਨਰ ਮਿ. ਕਾਵਨ ਨੇ ਲੁਧਿਆਣਿਉਂ ਰਾਇਕੋਟ ਪਹੁੰਚਦਿਆਂ ਹੀ ਸੁਪਰਡੈਂਟ ਪੁਲਿਸ ਲੁਧਿਆਣਾ ਨੂੰ ਸਥਿਤੀ ਤੋਂ ਜਾਣੂ ਕਰਵਾਇਆ ਤੇ ਉਸਨੇ ਸਾਰੇ ਥਾਣਿਆਂ ਨੂੰ ਲਿਖਤੀ ਆਗਿਆ ਜਾਰੀ ਕੀਤੀ ਕਿ ਹਰ ਜਗਹ ਜ਼ਿਲ੍ਹੇ ਦੇ ਬੁੱਚੜਾਂ ਦੀ ਪ੍ਰਾਣ ਰਖਿਆ ਦੇ ਪ੍ਰਬੰਧ ਕੀਤੇ ਜਾਣ । ਡਿਪਟੀ ਕਮਿਸ਼ਨਰ ਨੇ ਕਾਤਲਾਂ ਦੀ ਸੂਹ ਦੇਣ ਵਾਲਿਆਂ ਲਈ 1000/- ਇਨਾਮ ਤੇ ਵਾਅਦਾ ਮੁਆਫ਼ਾਂ ਲਈ ਸਜ਼ਾ ਤੋਂ ਬਚਾਣ ਦਾ ਐਲਾਨ ਕੀਤਾ ।

ਸਰਕਾਰ ਲਈ ਏਦੂੰ ਵੱਧ ਹੋਰ ਗੰਭੀਰ ਗੱਲ ਕੀ ਹੋ ਸਕਦੀ ਸੀ ਕਿ ਪਹਿਲੇ ਵਾਕਿਆ ਦੇ ਕਾਤਲਾਂ ਦਾ ਅਜੇ ਪਤਾ ਨ ਲਗਾ ਹੋਵੇ ਤੇ ਦੂਜਾ ਹਮਲਾ ਮਹੀਨੇ ਭਰ ਦੇ ਵਕਫ਼ੇ ਬਾਅਦ ਹੋ ਗਿਆ ਹੋਵੇ । ਗੋਰਾ ਸਮਝਦਾ ਸੀ ਕਿ ਇਹ ਉਸਦੇ ਸ਼ਾਸਨ ਨੂੰ ਚੈਲੰਜ ਹੈ ਅਤੇ ਜਿਹੜੀਆਂ ਸ਼ਕਤੀਆਂ ਅਜੇ ਗੋਰੇਸ਼ਾਹੀ ਨੂੰ ਪਰਵਾਨ ਨਹੀਂ ਸੀ ਕਰ ਰਹੀਆਂ ਇਹ ਸਭ ਉਨ੍ਹਾਂ ਦੀ ਕਰਤੂਤ ਹੈ ।

ਛੀਨੀਵਾਲ ਰਿਆਸਤ ਪਟਿਆਲਾ ਵਿਚ ਪਹੁੰਚੇ ਖੁਰਿਆਂ ਕਾਰਨ ਅੰਗਰੇਜ਼ੀ ਰਾਜ ਦੇ ਵਡੇ ਖ਼ੈਰਖਵਾਹ ਮਹਾਰਾਜਾ ਮਹਿੰਦਰ ਸਿੰਘ ਪਟਿਆਲਾ ਨੂੰ ਲੈਫਟੀਨੈਂਟ

ਗਵਰਨਰ ਦਾ ਹੁਕਮ ਗਿਆ ਕਿ ਦੋਸ਼ੀਆਂ ਨੂੰ ਫੜਾਣ ਦਾ ਹਰ ਉਪਰਾਲਾ ਕੀਤਾ ਜਾਇ ਤੇ ਹਰ ਤਰ੍ਹਾਂ ਸਹਾਇਤਾ ਕੀਤੀ ਜਾਇ। ਨਾਭਾ ਦੇ ਮਹਾਰਾਜਾ ਹੀਰਾ ਸਿੰਘ ਨੇ ਵੀ ਤੁਰਤ ਸਹਿਯੋਗ ਦੇਣ ਲਈ ਅਪਣੇ ਅਫਸਰਾਂ ਨੂੰ ਆਦੇਸ਼ ਭੇਜੇ। ਮਹਾ-ਰਾਜਿਆਂ ਦਾ ਅੰਗਰੇਜ਼ ਮਾਈ ਬਾਪ ਨੂੰ ਤਾਰਾਂ ਦਾ ਆਦਾਨ ਪ੍ਰਦਾਨ ਹੋਣ ਲਗਾ ਤੇ ਉਧਰ ਡਿਪਟੀ ਕਮਿਸ਼ਨਰ ਨੇ ਇਲਾਕੇ ਦੇ ਆਗੂ ਆਦਮੀਆਂ ਨੂੰ ਬੁਲਾਕੇ ਸਲਾਹ ਮਸ਼ਵਰੇ ਤੇ ਬਿਆਨ ਲੈਣੇ ਸ਼ੁਰੂ ਕਰ ਦਿਤੇ। ਇਨਾਮ ਦੇ ਲਾਲਚ ਨੇ ਵੀ ਕਈ ਝੂਠੀਆਂ-ਸੱਚੀਆਂ ਗਵਾਹੀਆਂ ਤੇ ਕਹਾਣੀਆਂ ਘੜ ਦਿਤੀਆਂ।

ਇਹਨੀਂ ਦਿਨੀਂ ਹੀ ਮੁਰਿੰਡਾ ਵਿਚ ਵੀ ਇਕ ਅਜਿਹਾ ਹਮਲਾ ਹੋ ਚੁਕਾ ਸੀ।

ਸੁ ਪੰਜਾਬ ਦਾ ਡਿਪਟੀ ਇਨਸਪੈਕਟਰ ਜੈਨਰਲ ਪੁਲਿਸ ਕਰਨਲ ਬੇਲੀ 20 ਜੁਲਈ ਨੂੰ ਖ਼ੁਦ ਰਾਇਕੋਟ ਪਹੁੰਚਾ। ਇਸਤੋਂ ਪਹਿਲਾਂ ਹੀ ਉਸਨੂੰ ਪੱਕਾ ਯਕੀਨ ਸੀ ਕਿ ਇਹ ਸਾਰੀ ਕਾਰਸਤਾਨੀ ਕੂਕਿਆਂ ਦੀ ਹੈ ਤੇ ਇਹਦੇ ਪਿਛੇ ਗੁਰੂ ਰਾਮ ਸਿੰਘ ਦਾ ਹੱਥ ਹੈ।*

ਕੂਕਿਆਂ ਨੂੰ ਨਾ-ਪਸੰਦ ਕਰਨ ਵਾਲੇ ਕੁਛ ਡੇਰੇਦਾਰ, ਚੌਧਰੀ ਤੇ ਸਰਕਾਰ ਨਾਲ ਗਹਿਰਾ ਤਾਲ ਮੇਲ ਰਖਣ ਵਾਲੇ ਵੀ ਰਾਇਕੋਟ ਪਹੁੰਚ ਕੇ "ਹਜ਼ੂਰ ਮਾਈ ਬਾਪ" ਦੀ ਮੁਸ਼ਕਲ ਵਿਚ ਸਹਾਇਕ ਹੋਣ ਲਗੇ। ਅਨੰਦਪੁਰ ਸਾਹਿਬ ਦੇ ਨਿਹੰਗ ਲਹਿਣਾ ਸਿੰਘ ਨੇ ਜ਼ੋਰ ਦਿਤਾ ਕਿ ਬੁਚੜਾਂ ਦਾ ਕਤਲ ਗੁਰੂ ਰਾਮ ਸਿੰਘ ਦੀ ਆਗਿਆ ਨਾਲ ਹੋ ਰਿਹਾ ਹੈ। ਆਪਣੇ ਆਪ ਨੂੰ ਕੂਕਾ ਕਹਾਣ ਵਾਲੇ ਹਰਨਾਮ ਦਾਸ ਨੇ ਬਿਆਨ ਦਿਤੇ ਕਿ ਉਸ ਨੇ ਇਕ ਵਾਰ ਗੁਰੂ ਜੀ ਦੇ ਮੂੰਹੋਂ ਸੁਣਿਆਂ ਸੀ ਕਿ ਇਕ ਕਸਾਈ ਦਾ ਮਾਰਨਾ ਸੌ ਗਊ ਦੇ ਦਾਨ ਦੇ ਬਰਾਬਰ ਹੈ। ਇਹ ਬਿਆਨ ਉਸ ਨੇ ਅੰਬਾਲੇ ਦਿਤੇ ਸਨ ਜਿਸ ਨੂੰ ਕਪਤਾਨ ਹਾਰਸਫੋਰਡ ਅੰਬਾਲੇ ਦੇ ਐਸ. ਪੀ. ਨੇ 'ਝੂਠ' ਕਰਾਰ ਦਿਤਾ ਸੀ।

ਮਿ: ਕਾਵਨ ਨੇ ਸਾਰੇ ਆਲੇ ਦੁਆਲੇ ਦਾ ਜ਼ਿਕਰ ਕਰਦਿਆਂ ੨੦ ਜੁਲਾਈ

---

*ਨਾਮਧਾਰੀ ਇਤਿਹਾਸ (ਹਿੰਦੀ), ਸ. ਨਾਹਰ ਸਿੰਘ ਐਮ.ਏ., ਪੰਨਾ ੧੩੫

੧੮੭੧ ਦੀ ਅਪਣੀ ਰਿਪੋਰਟ ਵਿਚ ਲਿਖਿਆ : ਕਤਲ ਬੇਸ਼ਕ ਕੂਕਿਆਂ ਹੀ ਕੀਤਾ ਹੋਵੇ ਪਰ ਮੈਨੂੰ ਸ਼ਕ ਹੈ ਕਿ ਇਹ ਆਗਿਆ ਗੁਰੂ ਰਾਮ ਸਿੰਘ ਨੇ ਹੀ ਕੂਕਿਆਂ ਨੂੰ ਦਿਤੀ ਹੋਵੇਗੀ।* ਨਾਲ ਹੀ ਉਹ ਇਕ ਅਜਿਹਾ ਫ਼ਿਕਰਾ ਵੀ ਲਿਖ ਗਿਆ ਜਿਸ ਦੁਆਰਾ ਗੁਰੂ ਰਾਮ ਸਿੰਘ ਇਸ ਤੋਂ ਅਣਭਿਜ ਜਾਪਦੇ ਸਨ।

ਅੰਗਰੇਜ਼ਾਂ ਨੂੰ ਤਾਂ ਬਿਪਤਾ ਪਈ ਹੀ ਹੋਈ ਸੀ ਪਰ ਦੇਸੀ ਰਿਆਸਤਾਂ ਦੇ ਰਾਜੇ ਉਹਨਾਂ ਤੋਂ ਵੀ ਵੱਧ ਹਾਇ ਤੌਬਾ ਮਚਾ ਰਹੇ ਸਨ। ਘੜੀ ਘੜੀ ਦੀ ਇਤਲਾਹ ਅਧਿਕਾਰੀਆਂ ਤੋਂ ਲਈ ਜਾਂਦੀ। ਅੰਤ ੨੧ ਜੁਲਾਈ ੧੮੭੧ ਨੂੰ ਪਟਿਆਲੇ ਵਾਲਿਆਂ ਨੇ ਡਿਪਟੀ ਕਮਿਸ਼ਨਰ ਲੁਧਿਆਣਾ ਨੂੰ ਸੂਚਨਾ ਦਿਤੀ : ਅਸਾਂ ੭ ਕੂਕੇ ਫੜ ਲਏ ਹਨ ਤੇ ਉਹਨਾਂ ਦੀਆਂ ਕਿਰਪਾਨਾਂ ਵੀ ਕਾਬੂ ਵਿਚ ਲੈ ਲਈਆਂ ਹਨ।

੨੨ ਜੁਲਾਈ ਨੂੰ ਲੁਧਿਆਣਾ ਦੇ ਡੀ. ਸੀ. ਨੇ ਹੋਮ ਸੈਕ੍ਰੇਟਰੀ ਨੂੰ ਤਾਰ ਦਿਤੀ : ਕਤਲ ਦੀ ਜਗ੍ਹਾ ਤੋਂ ਲੈ ਕੇ ਪਿੰਡ ਪਿੱਥੋ ਰਿਆਸਤ ਪਟਿਆਲਾ ਤਕ ਸੱਤ ਕੂਕਿਆਂ ਦੀਆਂ ਪੈੜਾਂ ਮਿਲ ਗਈਆਂ ਹਨ। ਪਟਿਆਲੇ ਦੇ ਅਫਸਰਾਂ ਤੇ ਸਾਡੀ ਪੁਲਿਸ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਹੈ।*

ਏਧਰ ਖਜ਼ਾਨ ਸਿੰਘ ਨੂੰ ਜਿਸ ਦੇ ਡੇਰੇ ਕਸਾਈਆਂ ਦੇ ਕਾਤਲਾਂ ਦੇ ਖੁਰੇ ਪਹੁੰਚੇ ਸਨ ਜਦੋਂ ਥਾਣੇਦਾਰ ਮੁਵੱਕਲ ਹੁਸੈਨ ਦੇ ਪੇਸ਼ ਕੀਤਾ ਗਿਆ ਤਾਂ ਉਸ ਨੇ ਤਿੰਨ ਤਲਵਾਰਾਂ ਕੱਢ ਦਿਤੀਆਂ ਤੇ ਛੀਨੀਵਾਲ ਦਾ ਦਲ ਸਿੰਘ, ਨਾਈਵਾਲਾ ਪਿੰਡ ਦਾ ਰਤਨ ਸਿੰਘ ਤੇ ਪਿਥੋ ਦੇ ਤਿੰਨ ਆਦਮੀਆਂ ਦੇ ਨਾਂ ਦੱਸੇ ਜੋ ਬੁੱਚੜਾਂ ਦੇ ਕਾਤਲ ਸਨ।

ਪੁਲਿਸ ਦੀਆਂ ਅਜ਼ੀਮਾਤਾਂ ਬੇਗੁਨਾਹ ਬੰਦੇ ਨੂੰ ਗੁਨਾਹਗਾਰ ਬਣਨ ਤੇ ਮਜਬੂਰ ਕਰ ਦਿੰਦੀਆਂ ਹਨ। ਅੱਜ ਵੀ ਇਹੋ ਕੁਝ ਵਾਪਰਦਾ ਹੈ ਦੇਸ ਦੀ ਸੁਤੰਤ੍ਰਤਾ ਦੇ ੩੬ ਸਾਲ ਬਾਅਦ ਵੀ ਉਦੋਂ ਭਲਾ ਕੀ ਕੁਝ ਨਹੀਂ ਹੁੰਦਾ ਹੋਵੇਗਾ। ਦਲ ਸਿੰਘ ਪੈਰੋਂ ਉਖੜ ਗਿਆ। ਉਸਨੂੰ ਛੀਨੀਵਾਲ ਤੋਂ ਲਿਆਕੇ ਬੱਸੀਆਂ ਦੀ ਕੋਠੀ ਵਿਚ ਮੈਜਿਸਟ੍ਰੇਟ

---

*ਨਾਮਧਾਰੀ ਇਤਿਹਾਸ (ਹਿੰਦੀ), ਸ. ਨਾਹਰ ਸਿੰਘ ਐਮ. ਏ., ਪੰਨਾ ੧੩੫, ੩੬

ਦੇ ਪੇਸ਼ ਕੀਤਾ ਗਿਆ। ਦਲ ਸਿੰਘ ਨੇ ਚੂਹੜਚੱਕੀਏ ਗੁਲਾਬ ਸਿੰਘ ਦਾ ਨਾਂ ਲੈ ਦਿਤਾ। ੨੩ ਜੁਲਾਈ ਤਕ ਉਹ ਵੀ ਫੜ ਲਿਆਂਦਾ ਗਿਆ। ਦਲ ਸਿੰਘ ਨੇ ਗੁਨਾਹ ਦਾ ਇਕਬਾਲ ਕਰ ਲਿਆ ਤੇ ਧਰਤੀ ਵਿਚ ਦੱਬੀਆਂ ਚਾਰ ਕਿਰਪਾਨਾਂ ਵੀ ਕੱਢ ਕੇ ਪੇਸ਼ ਕਰ ਦਿਤੀਆਂ।

ਹੁਣ ਵਾਰੀ ਆਈ ਪਿਥੋ ਵਾਲੇ ਸਿੰਘਾਂ ਦੀ। ਉਨ੍ਹਾਂ ਬਾਰੇ 'ਸਤਿਗੁਰੂ ਬਿਲਾਸ' ਦਾ ਕਰਤਾ ਭਾਈ ਸੰਤੋਖ ਸਿੰਘ ਲਿਖਦਾ ਹੈ :

"ਦਲੂ ਪਿਥੋ ਵਾਲਿਆਂ ਨੂੰ ਜਾਇ ਕੇ ਫੜਾਉਣੇ ਲਗਾ। ਤੇਜਾ ਸਿੰਘ ਢਿਲਮਾਂ ਵਾਲੇ ਨੇ (ਪਿਥੋ ਵਾਲੇ ਸਿੰਘਾਂ ਨੂੰ) ਖ਼ਬਰ ਦਿਤੀ ਕਿ ਜੈਠੂਪੁਰ ਮੇਂ ਰਸਾਲਾ ਆਇ ਉਤਰਿਆ ਹੈ ਤੁਹਾਡੇ ਫੜਨੇ ਕੋ। ਤੁਮੀਂ ਆਪਣਾ ਬੰਦੋਬਸਤ ਕਰੋ। ਸਾਰੇ ਸਿੰਘ ਝਿੜੀ ਮੈਂ ਜਾਇ ਬੈਠੇ। ਦੂਲਾ ਸਿੰਘ ਨੇ ਕਹਾ ! ਤੁਸੀਂ ਭੱਜ ਜਾਉ, ਤੁਹਾਡੇ ਜ਼ਿੰਮੇ ਹੈ, ਤੁਹਾਨੂੰ ਨਹੀਂ ਛਡਣਗੇ। ਤੁਸੀਂ ਨਹੀਂ ਬਚੋਗੇ। ਮਸਤਾਨ ਸਿੰਘ ਨੇ ਕਿਹਾ ਜੇ ਭੱਜ ਗਏ ਤਾਂ ਹੋਰਨਾਂ ਕੋ ਦੁਖ ਦੇਣਗੇ। ਤਾਂ ਤੇ, **ਅਸੀਂ ਕੀਤਾ ਹੈ ਕਾਰਜ, ਅਸੀਂ ਸੀਸ ਤੇ ਸਹਾਰਾਂਗੇ। ਹੋਰ ਕੋ ਦੁਖ ਨਹੀਂ ਦੇਣਾ ਹੈ। ਨਾਲੇ ਕਰਕੇ ਕਾਰਾ ਨੱਸਣਾ ਨਾ ਚਾਹੀਏ। ਸਾਹਮਣੇ ਸੀਸ ਦੇਵਾਂਗੇ।** ਜੋ ਗੁਰੂ ਜੀ ਕਰਨੀ ਹੈ ਸੋ ਹੋਣੀ ਹੈ। ਦੇਖੀ ਜਾਵੇਗੀ। ਅਸੀਂ ਭੁਜਦੇ ਨਹੀਂ।' (ਪੰਨਾ ੩੮੫)

ਢਲੀਂ ਦੁਪਹਿਰੀਂ ਰਸਾਲਾ ਆ ਗਿਆ। ਮਸਤਾਨ ਸਿੰਘ, ਮੰਗਲ ਸਿੰਘ ਤੇ ਗੁਰਮੁਖ ਸਿੰਘ ਬਾਰੇ ਦੱਲੂ ਦੀ ਇਸਤਰੀ ਨੇ ਦਸਿਆ ਸੀ। ਗੁਲਾਬੂ ਪਹਿਲਾਂ ਹੀ ਘਰੋਂ ਮੰਗਵਾ ਲਿਆ ਗਿਆ ਸੀ। ਦਸ ਵਰ੍ਹਿਆਂ ਦਾ ਅਤਰ ਸਿੰਘ ਤਾਂ ਗੋਰੇ ਨੇ ਛੱਡ ਦਿਤਾ। ਸਭ ਨੂੰ ਬੇੜੀਆਂ ਪਾ ਕੇ ਨਾਲ ਲੈ ਗਏ। ਦੱਲੂ ਨੇ ਰਤਨ ਸਿੰਘ ਨਾਈ ਨੂੰ ਵੀ ਜਾ ਫੜਵਾਇਆ। ਗਿਆਨਾ ਸਿੰਘ ਹੁਰੀਂ ਖੰਨਿਓਂ ਜਾ ਗ੍ਰਿਫਤਾਰ ਕੀਤੇ। ਕਾਨ੍ਹਾ ਵੀ ਫੜ ਲਿਆ ਗਿਆ।

੨੪ ਜੁਲਾਈ ੧੮੭੧ ਨੂੰ ਮਿ. ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਨੇ ਬੱਸੀਆਂ ਦੀ ਕੋਠੀਓਂ ਜੋ ਪੰਜਾਬ ਸਰਕਾਰ ਨੂੰ ਰਿਪੋਰਟ ਭੇਜੀ, ਉਸ ਵਿਚ ਲਿਖਿਆ :

"ਸੱਤ ਫੜੇ ਗਏ ਕੂਕਿਆਂ ਚੋਂ ਚਾਰ ਨਿਰਸੰਦੇਹ ਕਤਲ ਦੇ ਦੋਸ਼ੀ ਹਨ। ਉਹਨਾਂ ਦੀਆਂ ਤਲਵਾਰਾਂ ਵੀ ਮਿਲ ਗਈਆਂ ਹਨ। ਇਹਨਾਂ ਚੋਂ ਚਹੁੰ ਤਲਵਾਰਾਂ

ਤੇ ਲਹੂ ਦੇ ਛਿੱਟੇ ਹਨ ਤੇ ਮਾਸ ਵੀ ਲਗਾ ਹੋਇਆ ਹੈ। ਦਲ ਸਿੰਘ ਵਾਅਦਾ ਮੁਆਫ਼ ਗਵਾਹ ਬਣ ਗਿਆ ਹੈ। ਉਸਨੇ ਦੁਖੀ ਦਿਲ ਨਾਲ ਕਤਲ ਦੀ ਘਟਨਾ ਦੱਸੀ ਹੈ ਪਰ ਉਸਦੀ ਘਰ ਵਾਲੀ ਜੁ ਬੜੀ ਚਤੁਰ ਦਿਸਦੀ ਹੈ ਆਪਣੇ ਪਤੀ ਨੂੰ ਬਚਾਣ ਲਈ ਸਾਰੇ ਮਾਮਲੇ ਨੂੰ ਸਪਸ਼ਟ ਦੱਸ ਦਿਤਾ ਹੈ। ਗੁਲਾਬ ਸਿੰਘ ਫੜਿਆ ਗਿਆ ਹੈ। ਪਰ ਉਹ ਅਜੇ ਤਕ ਬਸੀਆਂ ਨਾਮੀ ਜਗਹ ਤੇ ਮੈਜਿਸਟਰੇਟ ਦੇ ਸਾਹਮਣੇ ਪੇਸ਼ ਨਹੀਂ ਕੀਤਾ ਗਿਆ। ਇਨ੍ਹਾਂ ਇਲਾਕਿਆ ਦਾ ਸੂਬਾ ਗਿਆਨੀ ਸਿੰਘ ਹੈ। ਰਤਨ ਸਿੰਘ ਉਸਦਾ ਉਪਨਾਮ ਹੈ। ਗਿਆਨੀ ਸਿੰਘ ਪਹਿਲਾਂ ਵੀ ਪਟਿਆਲੇ ਵਿਚ ਦੋ ਸਾਲ ਕੈਦ ਕਟ ਚੁਕਾ ਹੈ ਤੇ ਮਾੜਾ ਆਦਮੀ ਹੈ।"†

ਫੇਰ ਬੱਸੀਆਂ ਦੇ ਮੁਕਾਮ ਤੇ ਹੀ ਗੁਰੂ ਰਾਮ ਸਿੰਘ ਜੀ ਤੇ ਹੋਰ ਸੂਬਿਆਂ ਨੂੰ ਵੀ ਇਸ ਮੁਕਦਮੇ ਬਾਰੇ ਤਲਬ ਕੀਤਾ ਗਿਆ। ਇਸ ਮਸਲੇ ਤੇ ਗੁਰੂ ਰਾਮ ਸਿੰਘ ਜੀ ਪੂਰੀ ਨਿਰਭੈਤਾ ਅਤੇ ਆਪ ਦੇ ਜਾਹੋ ਜਲਾਲ ਨਾਲ ਆਏ। ਆਪ ਨਾਲ ੧੦ ਤਾਂ ਘੋੜ ਸਵਾਰੇ ਹੀ ਸਨ ਤੇ ੩੯ ਕੁ ਨਾਮਧਾਰੀ ਸਿੰਘ ਪੈਦਲ ਸਨ। ਇਹ ੨੮ ਜੁਲਾਈ ਨੂੰ ਬੱਸੀਆਂ ਪੁੱਜੇ।

ਏਥੇ ਜੋ ਕੁਝ ਵਾਪਰਿਆ ਉਸ ਲਈ ਹੇਠਲੀ ਟੂਕ ਬੜਾ ਸਪਸ਼ਟ ਕਰਦੀ ਹੈ:

"ਬੱਸੀਆਂ ਆਏ ਤੇ ਫਰੰਗੀ ਨੇ ਪੁਛਿਆ: ਬਾਬਾ ਰਾਮ ਸਿੰਘ ਤੁਸਾਂ ਨੇ ਬੁਚੜ ਬਢਣ ਕਾ ਹੁਕਮ ਦੀਆ ਹੈ ਸਿੰਘਾਂ ਨੂੰ? ਮੁਕਬਲ ਕਹਿੰਦੇ ਹੈ ਤੁਸੀਂ ਆਪ ਹੁਕਮ ਦਿਤਾ ਹੈ। ਗੁਰੂ ਜੀ ਬਚਨ ਕੀਤਾ: ਮੈਂ ਏਨਾ ਨੂੰ ਕਾਹਨੂੰ ਹੁਕਮ ਦਿਤਾ ਹੈ। ਆਪੋ ਆਪ ਜਾਇ ਕੇ ਬਢਦੇ ਫਿਰਦੇ ਹੈਂ। ਸਾਨੂੰ ਕੁਛ ਖਬਰ ਨਹੀਂ ਹੈ। ਜੇ ਖਬਰ ਹੋਵੇ ਜੋ ਚਾਹੋ ਸੋ ਕਰੋ। ਕਾਨਾ ਤੇ ਦੱਲੂ ਤੇ ਗੁਲਾਬੂ ਤਿੰਨੇ ਹੀ ਸਾਹਮਣੇ ਆਖਣ ਲਗੇ ਕਿ ਤੈਂ ਤੋਰੇ ਹੈਂ ਖਰਚ ਦੇ ਕੇ ਜਾਓ ਬੁਚੜਾਂ ਨੂੰ ਵਢੋ। (ਸਤਿਗੁਰੂ ਜੀ) ਆਖਣ ਲਗੇ: ਜੇ ਖਰਚ ਦਿਤਾ ਹੋਉ ਤਾਂ ਵਹੀ ਵਿਚ ਲਿਖਿਆ ਹੋਊ। ਫਰੰਗੀ ਨੇ ਬਹੀਆਂ ਮੰਗਵਾਈਆਂ। ਨਾਵਾਂ ਨਾ ਨਿਕਲਿਆ।

"ਗੁਪਾਲ ਸਿੰਘ (ਹੱਟੀ ਵਾਲੇ ਨੇ ਜੋ ਸਾਰਾ ਹਿਸਾਬ ਕਿਤਾਬ ਰਖਦਾ ਸੀ)

---

†ਨਾਮਧਾਰੀ ਇਤਿਹਾਸ, ਸ੍ਰ. ਨਾਹਰ ਸਿੰਘ ਐਮ. ਏ. ਪੰਨਾ ੧੩੮

ਨੇ ਕਹਿਆ : ਜੀ, ਜਿਸਨੂੰ ਮੈਂ ਦੇਂਦਾ ਹਾਂ ਨਾਵਾਂ ਲਿਖ ਛਡਦਾ ਹਾਂ। ਜੇਕਰ ਲਿਖਿਆ ਨਿਕਲੇ ਤਾਂ ਅਸੀਂ ਗੁਨਾਹੀ। ਜੇ ਦਿਤਾ ਹੁੰਦਾ ਤਾਂ ਲਿਖਿਆ ਭੀ ਹੁੰਦਾ। (ਸਤਿਗੁਰੂ ਜੀ ਬਚਨ ਕੀਤਾ) ਜੇਕਰ ਮੈਂ ਹੁਕਮ ਦੇਣਾ ਹੁੰਦਾ ਤਾਂ ਏਨਾ (ਵਾਅਦਾ ਮੁਆਫ਼ਾਂ) ਨੂੰ ਦੇਣਾ ਸੀ ? ਚੰਗੇ ਸਿੰਘ ਮੇਰੇ ਕੋਲ ਸੇ ਓਨਾਂ ਨੂੰ ਹੁਕਮ ਕਰ ਦਿੰਦਾ ਏਨਾ ਨੂੰ ਮੈਂ ਕਿਉਂ ਹੁਕਮ ਦੇਣਾ ਸੀ।

"ਨਿੰਦਕਾਂ ਨੇ ਕਹਾ ਕਿ ਏਹਨੇ ਸੂਬਾ ਗਿਆਨਾ ਸਿੰਘ ਨੂੰ ਹੁਕਮ ਦਿਤਾ ਸੀ। ਸੂਬੇ ਨੇ ਆਕੇ ਸਿੰਘਾਂ ਨੂੰ ਕਹਿਆ ਹੈ ਤਾਂ ਸਿੰਘਾਂ ਨੇ ਬੁਚੜ ਬਢੇ ਹੈਂ। ਨਿੰਦਕਾਂ ਨੇ ਬਥੇਰੀ ਝਖ ਮਾਰੀ ਪਰ ਕੋਈ ਪੇਸ਼ ਨ ਗਈ।"†

ਅੰਗਰੇਜ਼ੀ ਸਰਕਾਰ ਹਰ ਤਰ੍ਹਾਂ ਅਜਿਹੀ ਜੁਰਅਤ ਨੂੰ ਮਲੀਆ ਮੇਟ ਕਰਨਾ ਚਾਹੁੰਦੀ ਸੀ। ਨੌਂ ਦਿਨਾਂ ਦੇ ਅੰਦਰ-ਅੰਦਰ ਮੁਕਦਮੇ ਦੇ ਤਮਾਮ ਕਾਗਜ਼ਾਤ ਤਿਆਰ ਹੋਏ, ਗਵਾਹੀਆਂ ਕਲਮ ਬੰਦ ਹੋਈਆਂ ਤੇ ਬੱਸੀਆਂ ਵਿਚ ਹੀ ਆਏ ਸੈਸ਼ਨ ਜਜ ਮਿ: ਏ ਡਬਲਿਉ. ਮੈੱਕਨਾਬ ਨੇ ਕੇਸ ਨੂੰ ਸੁਣ ਸਮਝ ਕੇ ਪਿਥੋਂ ਵਾਲਿਆਂ ਸਰਬ ਸ੍ਰੀ ਮਸਤਾਨ ਸਿੰਘ, ਮੰਗਲ ਸਿੰਘ, ਗੁਰਮੁਖ ਸਿੰਘ ਅਤੇ ਚੂਹੜਚਕ ਦੇ ਗੁਲਾਬ ਸਿੰਘ ਨੂੰ ਫਾਹੇ ਦੀ ਸਜ਼ਾ ਸੁਣਾ ਦਿਤੀ। (੨੭ ਜੁਲਾਈ ੧੮੭੧) ਪੰਜਾਬ ਚੀਫ਼ ਕੋਰਟ ਦੇ ਜੱਜ ਮਿ: ਸੀ. ਬੋਲੀਨੋਂਸ ਨੇ ਚਹੁੰਆਂ ਦੋਸ਼ੀਆਂ ਦੀ ਸਜ਼ਾ ਦੀ ਪੁਸ਼ਟੀ ਕਰ ਦਿਤੀ। ਦੂਸਰੇ ਜੱਜ ਮਿ: ਐਸ. ਕੇਂਪਬੈੱਲ ਨੇ ਵੀ ਏਸ ਦਿਨ (੧ ਅਗਸਤ ੧੮੭੧) ਪੁਸ਼ਟੀ ਨਾਲ ਆਪਣੀ ਸਹਿਮਤੀ ਦੇ ਦਿਤੀ।

੨੮ ਜੁਲਾਈ ਤੋਂ ਪਿਛੋਂ ਜਿਨ੍ਹਾਂ ਨੂੰ ਸਜ਼ਾ ਸੁਣਾ ਦਿਤੀ ਗਈ ਸੀ ਅਤੇ ਸੂਬਾ ਗਿਆਨੀ ਸਿੰਘ ਤੇ ਰਤਨ ਸਿੰਘ ਨਾਈਵਾਲਾ ਨੂੰ ਲੁਧਿਆਣਾ ਜੇਲ੍ਹ ਵਿਚ ਲਿਆਂਦਾ ਗਿਆ।

ਸ੍ਰ: ਨਾਹਰ ਸਿੰਘ ਐਮ. ਏ. 'ਨਾਮਧਾਰੀ ਇਤਿਹਾਸ' ਵਿਚ ਲਿਖਦੇ ਹਨ : ਚੀਫ਼ ਕੋਰਟ ਵਲੋਂ ਸਜ਼ਾਵਾਂ ਪੱਕੀਆਂ ਹੋ ਜਾਣ ਤੇ ਫਾਂਸੀ ਲਗਾਣ ਦਾ ਸਾਰਾ ਸਾਮਾਨ ਤੇ ਤਿੰਨ ਅਪਰਾਧੀਆਂ ਨੂੰ ਰਾਇ ਕੋਟ ਲਿਆਂਦਾ ਗਿਆ। ਡਿਪਟੀ ਕਮਿਸ਼ਨਰ

---

†ਸਤਿਗੁਰ ਬਿਲਾਸ, ਭਾਈ ਸੰਤੋਖ ਸਿੰਘ, ਪੰਨਾ ੩੯੬

ਮਿ: ਐਲ. ਕਾਵਨ ਖ਼ੁਦ ਵੀ ਰਾਇਕੋਟ ਪਹੁੰਚਾ। ਫਾਂਸੀ ਬੁਚੜਖਾਨੇ ਦੇ ਪਾਸ ਹੀ ਗਡੀ ਗਈ। ੫ ਅਗਸਤ ੧੮੭੧ ਨੂੰ ਸੂਰਜ ਚੜ੍ਹਦੇ ਨਾਲ ਹੀ, ਸੰਤ ਮਸਤਾਨ ਸਿੰਘ, ਸੰਤ ਗੁਰਮੁਖ ਸਿੰਘ ਅਤੇ ਸੰਤ ਮੰਗਲ ਸਿੰਘ ਪਿਥੋ ਵਾਲਿਆਂ ਨੂੰ ਫ਼ਾਂਸੀ ਦੇ ਦਿਤੀ ਗਈ। ਇਸ ਵੇਲੇ ਲਗਭਗ ਦੋ ਸੋ ਆਦਮੀ ਫਾਂਸੀ ਦਾ ਦ੍ਰਿਸ਼ ਦੇਖਣ ਲਈ ਆਏ ਹੋਏ ਸਨ।

ਪਰ ਇਹ ਕੀ ? ਸਜ਼ਾ ਚਹੁੰਆਂ ਨੂੰ ਮਿਲੀ ਤੇ ਫਾਹੇ ਕੇਵਲ ਤਿੰਨ ਲਗੇ ? ਇਕਦਮ ਲਾਕਾਨੂੰਨੀ ਦੀ ਗੱਲ ਇਹ ਹੋ ਗਈ ਕਿ ਗੁਲਾਬ ਸਿੰਘ ਚੂੜ ਚੱਕੀਆ ਬਰਤਾਨਵੀ ਸਰਕਾਰ ਦੇ ਕੰਮ ਦਾ ਨਿਕਲ ਆਇਆ। ਉਹ ਇਕ ਦੂਜੇ ਮਾਮਲੇ ਵਿਚ ਵਾਅਦਾ ਮੁਆਫ਼ ਬਣ ਗਿਆ। ਅਰਥਾਤ ਸਜ਼ਾ ਯਾਫਤਾ ਬੰਦਾ ਇਸ ਲਈ ਫਾਂਸੀ ਦੇ ਤਖ਼ਤਿਓਂ ਲਹਿ ਗਿਆ ਕਿ ਉਸਨੇ ਬ੍ਰਿਟਿਸ਼ ਤਾਜ ਦੀ ਸਲਾਮਤੀ ਹਿਤ ਕੋਈ ਭੇਤ ਦਸਣੇ ਸਨ।

ਫਾਹੇ ਦੀ ਸਜ਼ਾ ਲੋਕਾਂ ਦੇ ਸਾਹਵੇਂ ਦੇਣੀ ਲੋਕਾਂ ਨੂੰ ਅਗੋਂ ਤੋਂ ਕੰਨ ਕਰਨੇ ਸਨ ਕਿ ਬਰਤਾਨਵੀ ਨਜ਼ਾਮ ਨੂੰ ਕਿਸੇ ਤਰ੍ਹਾਂ ਵੀ ਚੈਲਿੰਜ ਨਹੀਂ ਕੀਤਾ ਜਾ ਸਕਦਾ।

ਦਰਸ਼ਕਾਂ ਵਿਚ ਕੂਕੇ ਵੀ ਸਨ ਤੇ ਫਾਹੇ ਲਗਣ ਵਾਲੇ ਕੂਕਿਆਂ ਦੇ ਪਰਵਾਰ ਮੈਂਬਰ ਵੀ ਉਨ੍ਹਾਂ ਬੜੇ ਸਿਦਕ ਤੇ ਸਿਰੜ ਨਾਲ ਲੋਥਾਂ ਲੈ ਜਾਕੇ ਪਿਥੋਂ ਵਿਚ ਸਿੰਘਾਂ ਦਾ ਸਸਕਾਰ ਕੀਤਾ।

ਭਾਈ ਸੰਤੋਖ ਸਿੰਘ ਜੀ ਨੇ ਇਸ ਸਮੇਂ ਦਾ ਇੰਜ ਬਯਾਨ ਕੀਤਾ ਹੈ: "ਸ੍ਰੀ ਸਤਿਗੁਰੂ ਜੀ ਰਾਮ ਦਾਸ ਪੁਰੇ ਸਾਹਿਬ ਆਏ। ਮਗਰੋਂ ਤਿੰਨ ਤਾਂ ਫਾਂਸੀ ਦਿਤੇ। ਚਾਰ ਕੋ ਨਾਭੇ ਨੇ ਅਹਿਲਕਾਰ ਕੇ ਘਰ ਭੇਜ ਦੀਆ। ਅਠਵੇਂ ਦਿਨ ਫਾਂਸੀ ਗਡਵਾਈ। ਸਿੰਘਾਂ ਨੇ ਇਸ਼ਨਾਨ ਕੀਤੇ। ਪੁਸ਼ਾਕਾਂ ਪਹਿਰੀਆਂ। ਬਿਰਥਵੀ ਵੀ ਦੇਖਣ ਆਈ। ਫਰੰਗੀ ਭੀ ਆਇਆ ਸਹਿਤ ਫੌਜਾਂ ਕੇ। ਪਹਿਰਾ ਨਾਲ ਨੰਗੀ ਤਲਵਾਰ ਕਾ ਹੈ। ਸਿੰਘਾਂ ਨੇ ਫਾਂਸੀ ਪਰ ਚੜ੍ਹ ਕੇ ਆਪੇ ਹੀ ਫਾਂਸੀ ਗਲ ਵਿਚ ਪਾਈ ਜਾਣੀ। ਪੈਰਾਂ ਹੇਠੋਂ ਪਟੜਾ ਖਿਚਿਆ ਸਿੰਘਾਂ ਨੇ ਸਤਿ ਸ੍ਰੀ ਅਕਾਲ ਗਜਾਣੀ। ... ਲੋਥਾਂ ਲਾਹ ਕੇ ਪਿਥੋ ਜਾਇ ਦਾਹ ਕੀਤੀਆਂ। ਸਿੰਘਾਂ ਕੋ ਭੋਗ ਪਏ। ਬਾਬੇ

ਗਿਆਨਾ ਸਿੰਘ ਕੋ ਤੇ ਰਤਨ ਸਿੰਘ ਨਾਈ ਕੋ ਲੁਧਿਆਣੇ ਲੈ ਆਏ। ਮੌਕੇ ਉਤੇ ਨਾ ਸੇ। ਮੁਕਬਲਾਂ ਦੇ ਕਹੇ ਤੇ ਫਾਂਸੀ ਕਾ ਹੁਕਮ ਦੀਆ ਸੋਚਿਆ ਵਿਚਾਰਿਆ ਕੁਛ ਨਹੀਂ "*

ਬਾਕੀ ਦੁਹਾਂ ਨੂੰ ਫਾਹੇ ਲਾਣ ਦਾ ਆਧਾਰ ਤਾਂ ਕੋਈ ਨਹੀਂ ਸੀ। ਉਨ੍ਹਾਂ ਨੂੰ ਥੋੜੀ ਬਾਹਲੀ ਕੈਦ ਦੀ ਸਜ਼ਾ ਦਿਤੀ ਜਾ ਸਕਦੀ ਸੀ। ਗਵਾਹੀਆਂ ਆਦਿ ਤੋਂ ਇਹ ਤਾ ਸਪਸ਼ਟ ਹੋ ਹੀ ਗਿਆ ਸੀ ਕਿ ਗਿਆਨਾ ਸਿੰਘ ਅਤੇ ਰਤਨ ਸਿੰਘ ਨਾਈ ਵਾਲਾ ਬੁੱਚੜਾਂ ਦੇ ਹਤਿਆਰਿਆਂ ਵਿਚ ਨਹੀਂ ਸਨ। ਪਰ ਅੰਗਰੇਜ਼ ਹਾਕਮਾਂ ਨੂੰ ਇਸ ਮੌਕੇ ਨਾ ਨਿਆਂ ਦੀ ਲੋੜ ਸੀ ਨਾ ਕਾਨੂੰਨ ਦੀ ਪਾਲਣਾ ਦੀ ਜ਼ਰੂਰਤ। ਉਨ੍ਹਾਂ ਦੇ ਸਾਹਵੇਂ ਸੁਆਲਾਂ ਦਾ ਸੁਆਲ ਸੀ ਕਿ ਇਹਨਾਂ ਬਗ਼ਾਵਤ ਭਰੇ ਕਾਰਨਾਮਿਆਂ ਦੇ ਮੂਜਬਾਂ ਨੂੰ ਅਜਿਹੀ ਸਜ਼ਾ ਦਿਤੀ-ਦਿਵਾਈ ਜਾਇ ਕਿ ਫਿਰ ਕੋਈ ਬਰਤਾਨਵੀ ਰਾਜ ਦੇ ਖਿਲਾਫ਼ ਥੋੜੀ ਜਿੰਨੀ ਗੁਸਤਾਖੀ ਵੀ ਨ ਕਰ ਸਕੇ।

"ਗਿਆਨੀ ਰਤਨ ਸਿੰਘ ਮੰਡੀ ਵਾਲਾ ਨਾਮਧਾਰੀ ਸਿੰਘਾਂ ਵਿਚ ਚੰਗਾ ਵਿਦਵਾਨ, ਚਤੁਰ ਤੇ ਮਾਣ ਪ੍ਰਤਿਸ਼ਠਾ ਵਾਲਾ ਵਿਅਕਤੀ ਸੀ। ਨਾਮਧਾਰੀ ਸਿੰਘਾਂ ਨੇ ਗੁਰੂ ਰਾਮ ਸਿੰਘ ਜੀ ਦੀ ਆਗਿਆ ਅਨੁਸਾਰ ਸ਼ਾਸਨ ਦੀਆਂ ਸਰਕਾਰੀ ਕਚਹਿਰੀਆਂ ਦਾ ਬਾਈਕਾਟ ਕੀਤਾ ਹੋਇਆ ਸੀ। ਆਪਸੀ ਝਗੜੇ ਨਜਿੱਠਣ ਲਈ ਨਾਮਧਾਰੀਆਂ ਵਿਚੋਂ ਹੀ ਪੰਚ, ਸਰਪੰਚ ਤੇ ਜੱਜ ਵੀ ਨਿਸਚਿਤ ਕੀਤੇ ਹੋਏ ਸਨ। ਗਿਆਨੀ ਸਿੰਘ ਅਥਵਾ ਗਿਆਨੀ ਰਤਨ ਸਿੰਘ ਮੰਡੀ ਵਾਲਾ ਹਿਠਾੜ ਸਤਿਲੁਜ ਦੇ ਇਲਾਕਿਆਂ ਵਿਚ ਨਾਮਧਾਰੀਆਂ ਦਾ ਮੁਖ ਨਿਆਇ-ਪ੍ਰਧਾਨ ਮੰਨਿਆ ਜਾਂਦਾ ਸੀ। ਉਹ ਖ਼ੁਦ ਹਰੇਕ ਥਾਂ ਪਹੁੰਚ ਕੇ ਇਹਨਾਂ ਦੇ ਆਪਸੀ ਝਗੜਿਆਂ ਤੇ ਮੁਕਦਮਿਆਂ ਵਿਚ ਫੈਸਲੇ ਦਿੰਦਾ ਸੀ। ਇਸ ਕੰਮ ਲਈ ਉਸ ਨੂੰ ਹਰ ਵੇਲੇ ਥਾਂ-ਥਾਂ ਤੇ ਆਉਣਾ-ਜਾਣਾ ਪੈਂਦਾ ਸੀ।"†

ਦੁਹਾਂ ਰਤਨ ਸਿੰਘਾਂ ਦਾ ਮੁਕੱਦਮਾ ਭਾਰਤੀ ਦੰਡ ਵਿਧਾਨ ਦੀ ਧਾਰਾ ੧੦੯

---

*ਸਤਿਗੁਰੂ ਬਿਲਾਸ, ਪੰਨਾ ੩੮੭

†'ਨਾਮਧਾਰੀ ਇਤਿਹਾਸ' (ਹਿੰਦੀ), ਸ੍ਰ. ਨਾਹਰ ਸਿੰਘ ਐਮ.ਏ., ਪੰਨਾ ੧੪੧

ਤੇ ੩੦੨ ਅਨੁਸਾਰ ਮਜਿਸਟਰੇਟ ਨੇ ਸੈਸ਼ਨ ਜੱਜ ਦੇ ਪੇਸ਼ ਕਰ ਦਿਤਾ। ਦੋਸ਼ ਇਹ ਸੀ ਕਿ ਇਨ੍ਹਾਂ ਦੀ ਪਰੇਰਣਾ ਨਾਲ ਹੀ ਬੁੱਚੜਾਂ ਦਾ ਕਤਲ ਰਾਇ ਕੋਟ ਵਿਚ ਹੋਇਆ ਤੇ ਇਹਨਾਂ ਨੇ ਇਸ ਬਾਰੇ ਵਿਚ ਹਰ ਪਰਕਾਰ ਸਹਾਇਤਾ ਕੀਤੀ।

ਵਾਇਦਾ ਮੁਆਫ਼ ਗਵਾਹਾਂ ਤੋਂ ਸੈਸ਼ਨ ਜਜ ਨੇ ਦੂਜੀ ਵਾਰ ਆਪਣੀ ਕਚਹਿਰੀ ਵਿਚ ਗਵਾਹੀਆਂ ਲਈਆਂ। ਗੁਲਾਬ ਸਿੰਘ ਨੇ ਜਿਸਦੀ ਰਾਇਕੋਟ ਕੇਸ ਤੋਂ ਜਾਨ ਬਖਸ਼ੀ ਹੋ ਚੁਕੀ ਸੀ, ਡਟ ਕੇ ਬਿਆਨ ਦਿਤੇ ਕਿ ਗਿਆਨੀ ਰਤਨ ਸਿੰਘ ਨੂੰ ਅਮ੍ਰਿਤਸਰ ਵਾਲੇ ਹੱਤਿਆਕਾਂਡ ਦਾ ਵੀ ਪਤਾ ਸੀ ਤੇ ਇਸ ਦਾ ਵੀ ਉਹ ਜਾਣਕਾਰ ਸੀ. ਪੇਸ਼ ਹੋਈਆਂ ਗਵਾਹੀਆਂ ਦੀ ਫਹਿਰਿਸਤ ਦੇ ਵੇਰਵੇ ਦਿੰਦਿਆਂ ਅੰਤ ਨੂੰ ਉਸਨੇ ਆਪਣਾ ਫੈਸਲਾ ਇਸ ਪਰਕਾਰ ਲਿਖਿਆ : ਗਿਆਨੀ ਸਿੰਘ ਅਤੇ ਰਤਨ ਸਿੰਘ ਨਾਈਵਾਲਾ ਦੋਨਾਂ ਦਾ ਪਿੰਡ ਮੌੜ ਦੇ ਮੇਲੇ ਤੇ ਹਾਜ਼ਰ ਰਹਿਣਾ, ਤਲਵਾਰਾਂ ਇਕੱਠੀਆਂ ਕਰਨਾ ਤੇ ਹੋਰ ਲੋਕਾਂ ਨੂੰ ਬੁਚੜਾਂ ਦੇ ਵਨਾਹ ਲਈ ਪ੍ਰੇਰਨਾ ਦੇਣਾ ਇਸ ਗੱਲ ਦਾ ਸਬੂਤ ਹੈ ਕਿ ਉਹਨਾਂ ਨੂੰ ਕਤਲ ਦੀ ਸਾਜ਼ਸ਼ ਦਾ ਪੂਰਾ ਪਤਾ ਸੀ। ਅੰਤ ਵਿਚ ਗਿਆਨੀ ਸਿੰਘ ਦਾ ਪਿੰਡ ਜੋਗੇ ਵਿਚ ਜਾਕੇ ਰਤਨ ਸਿੰਘ ਦੇ ਔਣ ਤਕ ਓਥੇ ਹੀ ਠਹਿਰਨਾ ਤੇ ਰਤਨ ਸਿੰਘ ਨਾਲ ਆਏ ਭਗਵਾਨ ਸਿੰਘ ਕਾਤਲ ਨੂੰ ਮਿਲਣਾ ਆਦਿ ਸਬੂਤਾਂ ਦੇ ਹੁੰਦੇ ਹੋਇਆਂ ਇਸ ਵਿਚ ਸ਼ੱਕ ਨਹੀਂ ਰਹਿ ਜਾਂਦਾ ਕਿ ਗਿਆਨੀ ਸਿੰਘ ਨੇ ਅਪਰਾਧੀਆਂ ਨੂੰ ਪਰੇਰਣਾ ਤੇ ਸਹਾਇਤਾ ਦੇ ਕੇ ਬੁਚੜਾਂ ਦੇ ਕਤਲ ਕਰਵਾਣ ਵਿਚ ਭਾਗ ਲਿਆ ਹੈ।"‡

ਸੈਸ਼ਨ ਜੱਜ ਮਿ: ਮੈਕਨਾਬ ਨੇ ਦੋਹਾਂ ਰਤਨ ਸਿੰਘਾਂ ਲਈ ਉਪ੍ਰੋਕਤ ਦੋਸ਼ਾਂ ਦੇ ਆਧਾਰ ਤੇ ਫਾਹੇ ਦੀ ਸਜ਼ਾ ਨਿਸਚਿਤ ਕੀਤੀ। ਤਿੰਨਾਂ ਦੇਸੀ ਅਸੈਸਰਾਂ ਨੇ ਵੀ ਗੋਰੇ ਅਧਿਕਾਰੀ ਦੇ ਨਿਰਣੇ ਤੇ ਮੋਹਰ ਲਾਈ। ਇਸ ਮੁਕਦਮੇ ਦਾ ਫੈਸਲਾ ੨੯ ਅਕਤੂਬਰ ੧੮੭੧ ਨੂੰ ਹੋਇਆ।

ਜਦੋਂ ਇਸ ਫੈਸਲੇ ਦੀ ਨਕਲ ਚੀਫ਼ ਕੋਰਟ ਦੇ ਤਿੰਨ ਜੱਜਾਂ, ਮਿ: ਸੀ. ਬੋਲੀਨੋਸ, ਮਿ: ਸੀ. ਆਰ. ਲਿੰਡਸੇ, ਮਿ: ਜੇ. ਸੀ. ਕੈਂਪਬੈੱਲ ਦੇ ਬੈਂਚ ਸਾਹਮਣੇ ਪੇਸ਼ ਹੋਈ

‡'ਨਾਮਧਾਰੀ ਇਤਿਹਾਸ' ਹਿੰਦੀ, ਸ੍ਰ. ਨਾਹਰ ਸਿੰਘ ਐਮ. ਏ., ਪੰਨਾ ੧੪੨-੧੪੩

ਤਾਂ ਉਹਨਾਂ ਚੋਂ ਜੱਜ ਬੇਲੀਨੋਸ ਨੇ ਸਾਰੇ ਕੇਸ ਦੀ ਖੂਬ ਜੋਖ-ਪਰਖ ਕੀਤੀ। ਉਸਨੇ ਲਿਖਿਆ : ਸੈਸ਼ਨ ਜਜ ਨੇ ਰਤਨ ਸਿੰਘ ਨਾਈਵਾਲਾ ਦੇ ਬਿਆਨ ਨੂੰ ਗਵਾਹੀ ਬਣਾ ਕੇ ਗਿਆਨੀ ਸਿੰਘ ਨੂੰ ਪ੍ਰਾਣ ਦੰਡ ਦਿਤਾ ਹੈ। ਇਹ ਕਾਰਵਾਈ ਨਿਆਇ ਦੇ ਮੂਲ ਨਿਯਮਾਂ ਦੇ ਵਿਰੁਧ ਹੈ।...ਦੂਜੀਆਂ ਗਵਾਹੀਆਂ ਦਾ ਵੀ ਝੂਠ ਸੱਚ ਨਿਤਾਰ ਕੇ ਜੱਜ ਨੇ ਲਿਖਿਆ : ਦਲ ਸਿੰਘ ਤੇ ਰਾਮ ਕੋਰ ਆਪਣੇ ਆਪ ਨੂੰ ਬਚਾਉਣ ਲਈ ਗਿਆਨੀ ਦੇ ਵਿਰੁਧ ਅਜਿਹੀਆਂ ਗਵਾਹੀਆਂ ਦਿੰਦੇ ਹਨ, ਜੋ ਠੀਕ ਨਹੀਂ ਮੰਨੀਆਂ ਜਾ ਸਕਦੀਆਂ। ਪੁਲਿਸ ਵਾਲਿਆਂ ਦਾ ਗਵਾਹਾਂ ਨੂੰ ਝੂਠੇ ਬਿਆਨ ਤਿਆਰ ਕਰਕੇ ਸਿਖਾਣਾ ਵੀ ਜੱਜ ਨੇ ਨੋਟ ਕੀਤਾ। ਗੁਲਾਬ ਸਿੰਘ ਦੀ ਗਵਾਹੀ ਨੂੰ 'ਵਾਅਦਾ ਮੁਆਫ' ਦੀ ਗਵਾਹੀ ਵਾਲੀਆਂ ਤਰੁਟੀਆਂ ਸਹਿਤ ਦਸਿਆ। ਜੀਵਨ ਸਿੰਘ ਤੇ ਕਾਲਾ ਸਿੰਘ ਦੀਆਂ ਗਵਾਹੀਆਂ ਗਿਆਨੀ ਦੇ ਵਿਰੁੱਧ ਨਹੀਂ ਜਾਂਦੀਆਂ।

ਅੰਤ ਵਿਚ ਮਿ: ਬੇਲੀਨੋਸ ਲਿਖਦਾ ਹੈ : ਮੈਂ ਮੁਕਦਮੇ ਦੇ ਸਾਰੇ ਪਹਿਲੂਆਂ ਤੇ ਵਿਚਾਰ ਕਰਕੇ ਪ੍ਰਾਣ ਦੰਡ ਦੇਣ ਤੋਂ ਝਿਝਕਦਾ ਹਾਂ।...ਮਿਸਲ ਵਿਚ ਆਈਆਂ ਗਵਾਹੀਆਂ ਤੋਂ ਇਹ ਸਿੱਧ ਨਹੀਂ ਹੁੰਦਾ ਕਿ ਗਿਆਨੀ ਨੇ ਅਸਲ ਵਿਚ ਇਨ੍ਹਾਂ ਕਤਲਾਂ ਵਿਚ ਸਿੱਧਾ ਭਾਗ ਲਿਆ ਹੈ।...ਮੈਂ ਗਿਆਨੀ ਦੇ ਪ੍ਰਾਣ ਦੰਡ ਨੂੰ ਬਦਲ ਕੇ ਉਮਰ ਕੈਦ ਦੀ ਸਜ਼ਾ ਦਿੰਦਾ ਹਾਂ। ਰਤਨ ਸਿੰਘ ਨਾਈਵਾਲੀਏ ਨੂੰ ਵੀ ਮਿਰਤੂ ਦੰਡ ਦੀ ਥਾਂ ਉਮਰਕੈਦ ਦੀ ਡੰਨ ਲਾਉਂਦਾ ਹਾਂ।* (੧੧ ਨਵੰਬਰ ੧੮੭੧)

ਜੱਜ ਕੈਂਪਬੈਲ (੧੪ ਨਵੰਬਰ` ਤੇ ਲਿੰਡਸੇ (੨੩ ਨਵੰਬਰ ੧੮੭੧) ਨੇ ਆਪਣੇ ਫੈਸਲਿਆਂ ਵਿਚ ਸੈਸ਼ਨ ਜੱਜ ਦੇ ਨਿਰਣੇ ਦੀ ਹੀ ਪੁਸ਼ਟੀ ਕੀਤੀ ਅਰਥਾਤ ਮਿਰਤੂ ਦੰਡ ਬਹਾਲ ਰਖਿਆ।

੨੬ ਨਵੰਬਰ ੧੮੭੧ ਵਾਲੇ ਦਿਨ ਦੋਹਾਂ ਰਤਨ ਸਿੰਘਾਂ ਨੂੰ ਲੁਧਿਆਣਾ ਜੇਲ੍ਹ ਦੇ ਬਾਹਰਵਾਰ ਫਾਂਸੀ ਦੇ ਦਿਤੀ ਗਈ।

"ਫਾਂਸੀ ਵਾਲੇ ਦਿਨ ਦਹੀਂ ਨਾਲ ਇਸ਼ਨਾਨ ਕੀਤਾ। ਚਿੱਟੀਆਂ ਪੁਸ਼ਾਕਾਂ

---

*'ਨਾਮਧਾਰੀ ਇਤਿਹਾਸ' (ਹਿੰਦੀ), ਸ. ਨਾਹਰ ਸਿੰਘ ਐਮ. ਏ., ਪੰਨਾ ੧੪੨-੧੪੩

ਕਹਿ ਕੇ ਸਵਾਈਆਂ ਸਨ। ਚਿੱਟੀਆਂ ਪੁਸ਼ਾਕਾਂ ਨਾਲ ਚੜ੍ਹਾਂਗੇ। ਇਹ ਨੀਲੀ ਨਹੀਂ ਪਾਵਣੀ ਹੈ। ਨਾਲੇ ਤੰਦੀ ਨਹੀਂ ਗਲ ਵਿਚ ਪਾਵਣੀ। ਪੱਟ ਦੀਆਂ ਲਾਸ਼ਾਂ ਬਣਵਾਈਆਂ ਸੀਆਂ ਕਹਿ ਕੇ। ਫਾਂਸੀ ਗਡਵਾਈ। ਫੌਜਾਂ ਆਈਆਂ। ਹੋਰ ਲੋਕ ਭੀ ਬਹੁਤ ਆਏ ਦੇਖਣ। ਧਰਮ ਕੇ ਨਮਿਤ ਸਿੰਘ ਸ਼ਹੀਦ ਹੁੰਦੇ ਹੈਂ। ਮਾਨੋਂ ਦੋਨੋਂ ਹੰਸ ਚਲੇ ਆਂਵਦੇ ਹੈਂ। ਬਾਬੇ ਗਿਆਨਾ ਸਿੰਘ ਦੇ ਲਾਲੀਆਂ ਦਗਦੀਆਂ ਹੈਨ। ਲਾੜਾ ਦੇਖਣ ਲਾੜੀਆਂ ਚੌਗਿਰਦੇ ਹੋਈਆਂ। ਤਿਸੀ ਤਰ੍ਹਾਂ ਦੁਨੀਆਂ ਦੇਖਣ ਆਏ ਖੜੀ ਹੈ। ਚਿਹਰਾ ਬਾਬੇ ਦਾ ਇਉਂ ਦਮਕਦਾ ਸੀ ਜਿਵੇਂ ਸੂਰਜ ਚਮਕਦਾ ਹੈ। ਫਰੰਗੀ ਬੇਗੁਨਾਹੀ ਦੋਹਾਂ ਨੂੰ ਫਾਂਸੀ ਦੇਣ ਲਗੇ ਹੈਂ ਕਿਉਂਕਿ ਕਤਲ ਵਿਚ ਨਾ ਸੇ।*

ਨੌਂ ਦਿਨ ਵਿਚ ਰਚ ਨਾਟਕ ਅਦਾਲਤਾਂ ਦਾ
ਲਾ ਦਿਤੇ ਫਾਹੇ ਇਕੋ ਸਾਹੇ ਤਿੰਨੇ ਸ਼ੇਰ ਸੀ।
ਗੋਰਾ ਹੀ ਅਦਾਲਤੀ ਤੇ ਗੋਰਾ ਹੀ ਸ਼ਹਾਦਤੀ ਸੀ
ਬਿੱਲਾ ਬੈਠਾ ਕਰ ਰਿਹਾ ਸ਼ੇਰ ਉਤੇ ਮੇਰ ਸੀ।
ਦਹੀਂ ਨਾਲ ਕਰ ਇਸ਼ਨਾਨ ਪਾ ਸਫੈਦ ਬਾਣਾ
ਹੱਥੀਂ ਆਪੇ ਪਾਏ ਰੱਸੇ ਗਲੀਂ ਬਿਨਾ ਦੇਰ ਸੀ।
ਪਾਈਆਂ ਸ਼ਹੀਦੀਆਂ, ਨਾ ਗੀਦੀਆਂ ਦੇ ਵਾਂਗ ਮਰੇ
ਚੜ੍ਹ ਕੇ ਬਬਾਣ ਗਏ ਸਚਖੰਡ ਫੇਰ ਸੀ।

ਪਾਪ ਪਏ ਮਾਰਦੇ ਜੋ ਆਪ ਕੀਤੇ ਗੋਰਿਆਂ ਨੇ
ਗਿਆਨੀ ਤੇ ਰਤਨ ਸਿੰਘ ਬੰਨ੍ਹ 'ਤੇ ਬੇਦੋਸੇ ਸੀ।
ਕੋਈ ਅਪਰਾਧ ਕੀਤਾ ਸਾਬਤ ਨ ਕਰ ਸਕੇ
ਬੇਗੁਨਾਹੇ, ਜ਼ਾਲਮਾਂ ਕਸਾਈਆਂ ਦੇ ਕੋਸੇ ਸੀ।
ਫਾਂਸੀ ਦਾ ਹੁਕਮ ਦਿਤਾ ਦੋਹਾਂ ਦੇਸ਼ ਭਗਤਾਂ ਨੂੰ
ਹੱਸ ਗਏ ਅੰਤ ਉਹ ਵੀ ਆਪਣੇ ਰਾਹ ਓਸੇ ਸੀ।

---

*ਸਤਿਗੁਰ ਬਿਲਾਸ, ਭਾਈ ਸੰਤੋਖ ਸਿੰਘ, ਪੰਨਾ ੩੯੮

ਦੇਸ ਸੀ ਗ਼ੁਲਾਮ, ਕਿਸੇ 'ਹਾ !' ਦਾ ਨਾਅਰਾ ਮਾਰਿਆ ਨਾ
ਦੇਖ ਰਹੇ ਬੈਠ ਕੇ ਤਮਾਸ਼ਾ ਸਭੇ ਗੱਸ਼ੇ ਸੀ ।

ਕਿਹਾ ਗਿਆਨੀ ਸਿੰਘ ਚੜ੍ਹ ਫਾਂਸੀ ਦੇ ਤਖ਼ਤ ਉਤੇ
ਬੋਲਿਆ ਉਇ ਸਾਨੂੰ ਤੂੰ ਸਕਦਾ ਹੈਂ ਮਾਰ ਨਾ ।
ਕਰ ਕਰ ਪਾਪ ਬੇੜਾ ਭਰ ਲੈ ਸਰਾਪ ਨਾਲ
ਆਹਾਂ ਨੇ ਬਿਦੇਸਿਆਂ ਦੀਆਂ, ਖਾਲੀ ਜਾਣ ਵਾਰ ਨਾ ।
ਰਾਮ ਤੈਨੂੰ ਕਿਉਂ ਮਾਰੇ, ਰਾਮ ਦੀ ਬਲਾ ਮਾਰੇ
ਤੇਰੇ ਕੀਤੇ ਪਾਪ ਤੈਨੂੰ ਫੜ ਪਟਕਾਰਨਾ ।
ਪਿਛੇ ਪਾਣੀ, ਅੱਗ ਅੱਗੇ, ਫਸੇਂ ਜਾਇ ਵਿਚ ਗੱਭੇ
ਆ ਰਿਹਾ ਵਕਤ ਨੇੜੇ ਐਵੇਂ ਹੰਕਾਰ ਨਾ ।
ਤਿੰਨਾਂ ਪਿਥੋ ਵਾਲਿਆਂ ਬਿਆਨ ਵਿਚ ਕਿਹਾ ਸੀ ਇਹ
ਗਿਆਨੀ ਸਿੰਘ ਦਾ ਨ ਸੀ ਕੁਈ ਸਾਡੇ ਨਾਲ ਵਾਸਤਾ ।
ਇਹ ਪੂਰੇ ਸਾਧ ਨਾ ਉਪਾਧ ਕਰ ਸਕਦੇ ਨੇ
ਲੋਕਾਂ ਨੂੰ ਦੱਸਣ ਸੱਚ ਧਰਮ ਦਾ ਇਹ ਵਾਸਤਾ ।
ਇਹੋ ਜਹੇ ਬਿਦੇਸਿਆਂ ਨੂੰ ਦੋਸੀ ਕਰ ਮਾਰ ਦੇਵੋ
ਆਪਣੀ ਵੀ ਛਡ ਛਡੋ ਜ਼ਿੰਦਗੀ ਦੀ ਆਸਤਾ ।
ਕਰੋਗੇ ਜ਼ੁਲਮ ਅੱਤ ਚੁਕੋਗੇ ਬਿਹੱਦ ਜਦ
ਆਇਗਾ ਆਜ਼ਾਦੀ ਵਾਲਾ ਕੰਮ ਤਦ ਰਾਸ ਤਾਂ ।

ਉੱਨੀ ਸੌ ਸਤਾਈ ਚੌਦੇਂ ਨ੍ਹੇਰੀ ਸੌਣ ਇਕੀ ਤਦੋਂ
ਤਿੰਨੋ ਨੇ ਸ਼ਹੀਦ ਕੀਤੇ ਬੱਸੀਆਂ ਲਿਆਣ ਕੇ ।
ਗੱਡੇ ਉਤੇ ਧਰ ਦੇਹਾਂ ਲੈ ਗਏ ਸਰਬੰਧੀ ਓਥੇ
ਕੀਤਾ ਸਸਕਾਰ ਪਿਥੋ ਪਿੰਡ ਵਿਚ ਆਣ ਕੇ ।
ਓਸੇ ਸਾਲ ਸੋਮਵਾਰ ਮੱਘਰ ਦੀ ਬਾਰ੍ਹਵੀਂ ਨੂੰ
ਗਿਆਨੀ ਜੀ ਰਤਨ ਸਿੰਘ ਲੁਧਿਆਣੇ ਜਾਣ ਕੇ ।

ਹੋ ਗਏ ਸ਼ਹੀਦ ਤੇ ਤਕੀਦ ਨਾਲ ਆਖ ਗਏ
ਕਰਾਂਗੇ ਆਜ਼ਾਦ ਦੇਸ਼, ਫੇਰ ਮੌਜ ਮਾਣ ਕੇ। †

ਸੰਤ ਮਸਤਾਨ ਸਿੰਘ, ਗੁਰਮੁਖ ਸਿੰਘ ਤੇ ਮੰਗਲ ਸਿੰਘ ਨੂੰ ਰਾਇਕੋਟ ਵਿਚ ਇਕ ਤਕੜੇ ਹਜੂਮ ਸੱਹੇਂ ਫਾਹੇ ਲਾ ਕੇ, ੩ ਮਹੀਨੇ ਤੇ ੧੧ ਦਿਨ ਪਿਛੋਂ ਸੂਬਾ ਗਿਆਨਾ ਸਿੰਘ ਤੇ ਰਤਨ ਸਿੰਘ ਨੂੰ ਲੁਧਿਆਣਾ ਜੇਲ੍ਹ ਪਾਸ ਫਾਂਸੀ ਟੰਗ ਕੇ ਪ੍ਰਾਣ ਤਾਂ ਬੇਸ਼ਕ ਵਿਦੇਸ਼ੀ ਹਾਕਮਾਂ ਨੇ ਲੈ ਲਏ ਪਰ ਉਸ ਸਪਿਰਟ ਨੂੰ, ਉਸ ਭਾਵਨਾਂ ਨੂੰ ਉਹ ਬਿਲਕੁਲ ਦਬਾ ਨਹੀਂ ਸਕੇ ਜੁ ਸੁਤੰਤਰਤਾ ਲਈ ਤੜਪ ਰਖਦੀ ਸੀ, ਜੋ ਗਊ ਗਰੀਬ ਦੇ ਹਿਤ ਵਿਚ ਵਲਵਲੇ ਉਭਾਰਦੀ ਹੈ। ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਇਨ੍ਹਾ ਲੋਕਾਂ ਸਾਹਵੇਂ ਦਿਤੇ ਗਏ ਪ੍ਰਾਣ ਦੰਡ ਨੇ ਕੂਕਿਆਂ ਦੇ ਹੌਸਲੇ ਪਸਤ ਨਹੀਂ ਕੀਤੇ ਸਗੋਂ ਇਕ ਏਦੂੰ ਵੀ ਵਡਾ ਹਮਲਾ ੫੦ ਦਿਨਾਂ ਪਿਛੋਂ ਮਲੇਰਕੋਟਲੇ ਦੇ ਬੁੱਚੜਖਾਨੇ ਤੇ ਹੋ ਗਿਆ। ਬਰਤਾਨਵੀ ਸਰਕਾਰ ਨੂੰ ਹੱਥਾਂ ਪੈਰਾਂ ਦੀ ਪੈ ਗਈ ਕਿ ਅਜਿਹੀ ਹਾਲਤ ਵਿਚ ਉਹ ਕਿਵੇਂ ਪੰਜਾਬ ਸਰਕਾਰ ਨੂੰ ਅਪਣੇ ਕਬਜ਼ੇ ਵਿਚ ਰਖ ਸਕਦੇ ਹਨ।

ਇਸ ਤੋਂ ਪਿਛੋਂ ਜੋ ਕੁਝ ਪੰਜਾਬ ਵਿਚ ਹੋਇਆ ਤੇ ਜਿਵੇਂ ਨਾਮਧਾਰੀਆਂ ਅਥਵਾ ਕੂਕਿਆਂ ਨਾਲ ਵਾਪਰੀ ਉਹ ਇਕ ਨਵੀਂ ਪੁਸਤਕ ਦੀ ਮੰਗ ਕਰਦੀ ਹੈ। ਸਾਰਾ ਮਨੋਰਥ ਕੇਵਲ ਇਹ ਦਰਸਾਣਾ ਹੈ ਕਿ ਕੂਕਿਆਂ ਦੀਆਂ ਇਹਨਾਂ ਕੁਰਬਾਨੀਆਂ ਨੇ ਆਉਣ ਵਾਲੇ ਸਮੇਂ ਲਈ ਆਜ਼ਾਦੀ ਦੇ ਪਰਵਾਨਿਆਂ ਲਈ ਆਧਾਰ ਸ਼ਿਲਾ ਰੱਖੀ ਅਤੇ ਉਸ ਸਿਰੜੀ ਸਿਰਲੱਥਤਾ ਦੇ ਪੂਰਨੇ ਪਾਏ ਜਿਨ੍ਹਾਂ ਤੋਂ ਪ੍ਰੇਰਿਤ ਹੋ ਅਗੇ ਚਲ ਕੇ ਪੰਜਾਬ ਦੇ ਮਹਾਨ ਸਪੂਤਾਂ ਸ. ਭਗਤ ਸਿੰਘ ਤੇ ਸ ਕਰਤਾਰ ਸਿੰਘ ਸਰਾਭਾ ਆਦਿ ਦੇਸ਼ ਭਗਤਾਂ ਨੇ, ਗ਼ਦਰੀ ਬਾਬਿਆਂ, ਬਬਰ ਅਕਾਲੀਆਂ ਤੇ ਫਿਰ ਮਹਾਨ ਅਹਿੰਸਕ ਲਹਿਰ ਇੰਡੀਅਨ ਨੈਸ਼ਨਲ ਕਾਂਗਰਸ ਨੇ ਕੁਰਬਾਨੀਆਂ ਦੇ ਮਹਾਨ ਭਾਰਤ ਨੂੰ ਸੁਤੰਤਰਤਾ ਦਿਵਾਈ।

ਜਦੋਂ ਭਗਤ ਸਿੰਘ ਸ਼ਹੀਦ ਨੂੰ ਪ੍ਰਾਣਦੰਡ ਦਿਤਾ ਜਾ ਰਿਹਾ ਸੀ ਉਸ ਵਿਚ ਗਿਆਨਾ ਸਿੰਘ ਦੀ ਰੂਹ ਹੀ ਬੋਲ ਰਹੀ ਸੀ ਅਤੇ ਅਗੇ ਵੀ ਜੋ ਜ਼ਿੰਦਗੀ ਦੀ ਖ਼ੁਸ਼ੀ, ਸੁਤੰਤਰਤਾ ਤੇ ਮਨੁੱਖਾ ਬਿਹਤਰੀ ਲਈ ਕੁਰਬਾਨੀਆਂ ਦੇਣਗੇ ਉਨ੍ਹਾਂ ਅੰਦਰ ਜਾਣੇ-ਅਣਜਾਣੇ ਇਹਨਾਂ ਸ਼ਹੀਦਾਂ ਦੀ ਰੂਹ ਹੀ ਤੜਪਣ ਪੈਦਾ ਕਰ ਰਹੀ ਹੋਵੇਗੀ।

● ●

† 'ਮਾਲਵੇਂਦ੍ਰ' (ਮਹਾਂਕਾਵਿ), ਸੰਤ ਇੰਦ੍ਰ ਸਿੰਘ ਚਕ੍ਰਵਰਤੀ, ਪੰਨਾ ੩੧੩-੩੧੪

After three months and eleven days, two other men were hanged outside the Ludhiana jail in connection with the same case. They were Gyani Rattan Singh of Mandi (Patiala State) and Rattan Singh of Naiwala. The former was a young Suba of 35 years, renowned for his ability, scholarship and missionary zeal, and, among many other things, performed the duties of an ability (judge) among the Kukas of his area. For his vast learning he was popularly called by the name of Gyani or Gyana Singh the other man, 28 years old, was his naib. Both of them were charged with abetment of the butcher murders at Raikot and sentenced to death by the Session Judge Mr. Macnabb on 26 October. Four days later the case was sent to the Chief Court for conformation. One of the judges of this court Mr. C. Baulnois, regarded the evidence of the witnesses as unsatisfactory and strongly recommended that the capital punishment awarded by the Sessions Judge should be changed into transprotation for life. But the other judges, C. Campbell and C.R. Lindsay, did not see eye to eye with him. Both of them favoured the upholding of the lower court's judgement on the ground that the Kuka Movement being a political affair, the culprits deserved the sternest punishment. The executions were carried out on 26 November 1871.